# ਹੁਕਮੁ

## ਭਾਗ-1

'ਹੁਕਮ' ਦੇ ਪਿੱਛੇ ਕੋਈ 'ਹੁਕਮੀ', ਅਥਵਾ 'ਹੁਕਮ' ਦੇਣ ਵਾਲੀ ਸ਼ਕਤੀ ਹੁੰਦੀ ਹੈ। ਇਸ ਲਈ 'ਹੁਕਮ' ਨੂੰ ਸਮਝਣ, ਬੁਝਣ ਲਈ – 'ਹੁਕਮੀ' ਦੀ ਜਾਣ-ਪਛਾਣ ਯਾ ਗਿਆਨ ਹੋਣਾ ਲਾਜ਼ਮੀ ਹੈ।

ਗੁਰਬਾਣੀ ਵਿਚ ਇਸ ਇਲਾਹੀ ਸ਼ਕਤੀ 'ਹੁਕਮੀ', ਅਥਵਾ 'ਅਕਾਲ ਪੁਰਖ' ਦਾ ਬਿਆਨ ਇਉਂ ਕੀਤਾ ਗਿਆ ਹੈ—

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ (ਜਪੁਜੀ ਸਾਹਿਬ)

ਪੂਛਉ ਸੰਤ ਮੇਰੋ ਠਾਕੁਰੁ ਕੈਸਾ॥
ਹੀਉ ਅਰਾਪਉਂ ਦੇਹੁ ਸਦੇਸਾ॥
ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ॥
ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ॥
ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥ (ਪੰ.-1237)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥ ਰਹਾਉ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ॥ (ਪੰਨਾ-617)

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥
ਲੋਗਾ ਭਰਮਿ ਨ ਭੂ ਲਹੁ ਭਾਈ॥

ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥
ਸਭ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥ (ਪੰਨਾ-1349-50)

ਉਪਰਲੀਆਂ ਗੁਰਬਾਣੀ ਦੀਆਂ ਪੰਗਤੀਆਂ ਤੋਂ ਸਪਸ਼ਟ ਹੈ ਕਿ—ਉਹ 'ਹੁਕਮੀ' ਅਕਾਲ ਪੁਰਖ—'ਆਪ' ਹੈ, ਜੋ 'ਇਕ' ਹੈ, 'ਸਚ' ਹੈ, ਅਤੇ ਸਰਬ ਸ਼ਕਤੀਮਾਨ, 'ਸਭਨਾ ਗਲਾਂ ਸਮਰਥ' ਹੈ।

ਉਸ ਨੇ ਜਦ ਆਪਣੀ ਮੌਜ—'ਕਵਾਓ' ਦੁਵਾਰਾ—ਇਹ 'ਵਡ-ਖੇਲ-ਤਮਾਸ਼ਾ ਰਚਿਆ' ਤੇ ਇਸ 'ਖੇਲ' ਅਖਾੜੇ ਨੂੰ ਭਲੀ-ਭਾਂਤ ਚਲਾਉਣ ਲਈ 'ਅਟੱਲ' ਅਤੇ 'ਅਭੁੱਲ' ਨਿਯਮਾਂ ਦੀ ਪ੍ਰਣਾਲੀ—ਅਥਵਾ ਸਦੀਵੀ ਇਲਾਹੀ ਕਾਨੂੰਨ ਅਥਵਾ 'ਹੁਕਮ' ਭੀ, ਨਾਲ ਹੀ ਪ੍ਰਚਲਤ ਕਰ ਦਿੱਤਾ।

ਇਹਨਾਂ ਇਲਾਹੀ, ਅਟੱਲ, ਅਭੁੱਲ ਅਪਾਰ 'ਨਿਯਮਾਂ' ਯਾ ਅਣਲਿਖੇ ਕਾਨੂੰਨਾਂ ਨੂੰ ਹੀ ਗੁਰਬਾਣੀ ਵਿਚ 'ਹੁਕਮੁ', 'ਰਜ਼ਾ', 'ਭਾਣਾ', 'ਅਮਰ' ਕਿਹਾ ਗਿਆ ਹੈ।

ਇਨਸਾਨੀ ਘੜੇ ਹੋਏ ਕਾਨੂੰਨ ਤਾਂ ਸਦਾ ਬਦਲਦੇ ਰਹਿੰਦੇ ਹਨ, ਕਿਉਂਕਿ ਇਹਨਾਂ ਵਿਚ ਕੋਈ-ਨਾ-ਕੋਈ ਗਲਤੀ ਯਾ ਊਣਤਾਈ ਨਿਕਲਦੀ ਰਹਿੰਦੀ ਹੈ ਅਤੇ ਇਹਨਾਂ ਦੀਆਂ ਤਰਮੀਮਾਂ (Amendments) ਕਰਨੀਆਂ ਪੈਂਦੀਆਂ ਹਨ—ਪਰ ਪਰਮੇਸ਼ਰ ਦਾ ਸਚਾ 'ਹੁਕਮ'-'ਏਕਾ ਵਾਰ' ਹੀ ਰਚਿਆ ਗਿਆ ਹੈ, ਅਤੇ ਇਹ ਇਲਾਹੀ 'ਹੁਕਮ' ਇਤਨਾ ਮੁਕੰਮਲ ਅਤੇ ਅਭੁੱਲ ਹੈ ਕਿ ਇਸ ਨੂੰ ਬਦਲਣ ਜਾਂ ਇਸ ਦੀ ਤਰਮੀਮ ਕਰਨ ਦੀ ਲੋੜ ਹੀ ਨਹੀਂ।

ਇਹ ਇਲਾਹੀ 'ਹੁਕਮ' ਸਾਰੀ ਕਾਇਨਾਤ ਦੇ ਜ਼ੱਰੇ-ਜ਼ੱਰੇ ਅੰਦਰ 'ਨਾਲ ਲਿਖਿਆ' ਹੋਇਆ ਹੈ ਤੇ ਗੁੱਝੇ ਅਣਡਿੱਠੇ ਤਰੀਕੇ ਨਾਲ ਆਦਿ ਤੋਂ ਜੁਗੋ ਜੁਗ ਇਕ ਸਾਰ ਗੁਪਤੋ-ਗੁਪਤੀ ਵਰਤ ਰਿਹਾ ਹੈ ਤੇ ਵਰਤਦਾ ਰਹੇਗਾ।

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਪੰਨਾ-1)

ਇਹ ਇਲਾਹੀ 'ਹੁਕਮ', ਕਿਸੇ ਬੋਲੀ ਜਾਂ ਕਾਨੂੰਨੀ ਕਿਤਾਬਾਂ ਵਿਚ ਨਹੀਂ ਲਿਖਿਆ

ਹੋਇਆ, ਕਿਉਂਕਿ ਇਹ ਕਿਤਾਬਾਂ ਜਾਂ ਬੋਲੀਆਂ ਤਾਂ ਨਾਸ਼ਵਾਨ ਹਨ।

ਇਹ 'ਹੁਕਮ' –

ਅੱਖਰ ਹੀਣ ਹੈ,
ਬੋਲੀ ਹੀਣ ਹੈ,
ਦੇਸ਼ ਹੀਣ ਹੈ,
ਅਪਾਰ ਹੈ,
ਅਟੱਲ ਹੈ,
ਅਭੁੱਲ ਹੈ,
ਸਦੀਵੀ ਹੈ,
ਗੁਪਤ ਹੈ,
ਨਾਲ ਲਿਖਿਆ ਹੋਇਆ ਹੈ,
ਦਿਮਾਗ਼ੀ ਪਕੜ ਤੋਂ ਪਰ੍ਹੇ ਹੈ,
ਅਲੱਖ ਹੈ।

ਉਦਾਹਰਣ ਦੇ ਤੌਰ ਤੇ, ਬਨਾਸਪਤੀ ਦੇ ਬੀਜਾਂ ਦੇ ਅੰਦਰ ਹੀ ਪ੍ਰਵੇਸ਼ 'ਹੁਕਮ' ਅਨੁਸਾਰ, ਹਰ ਇਕ ਬੀਜ ਤੋਂ ਭਿੰਨ ਭਿੰਨ ਬੂਟੇ ਉੱਗਦੇ, ਵਧਦੇ, ਫੁਲਦੇ ਤੇ ਫਲਦੇ ਹਨ ਪਰ ਇਨ੍ਹਾਂ ਦੀਆਂ ਟਾਹਣੀਆਂ, ਪੱਤਿਆਂ, ਫਲਾਂ, ਕੱਦ, ਤੇ ਉਮਰ ਵਿਚ ਭਿੰਨਤਾ ਹੁੰਦੀ ਹੈ।

ਬਨਾਸਪਤੀ ਅਤੇ ਹੋਰ ਜੂਨਾਂ ਦੇ ਜੀਵਾਂ ਵਿਚ ਬੁੱਧੀ ਤੇ ਸੋਚਣ ਸ਼ਕਤੀ ਸੀਮਤ ਹੁੰਦੀ ਹੈ, ਜਿਸ ਕਾਰਣ ਉਹ ਆਪਣੀਆਂ ਸਿਆਣਪਾਂ ਜਾਂ ਉਕਤੀਆਂ-ਜੁਗਤੀਆਂ ਨਹੀਂ ਵਰਤ ਸਕਦੇ ਅਤੇ 'ਨਾਲ ਲਿਖੇ ਹੁਕਮ' ਵਿਚ ਦਖਲ ਨਹੀਂ ਦੇ ਸਕਦੇ। ਇਸ ਲਈ ਉਹ ਆਪਣੇ 'ਨਾਲ ਲਿਖੇ' ਇਲਾਹੀ 'ਹੁਕਮ' ਨੂੰ ਸਹਿਜੇ ਅਤੇ ਅਣਜਾਣੇ ਹੀ ਮੰਨਦੇ ਅਤੇ ਕਮਾਉਂਦੇ ਹਨ, ਅਤੇ ਆਪੋ ਆਪਣੇ 'ਨਾਲ ਲਿਖੇ' ਹੁਕਮ ਦੀ ਰਜ਼ਾ ਵਿਚ ਅਬੋਲ ਹੀ ਵਿਚਰਦੇ ਹਨ ਅਤੇ ਆਪਣੇ ਕੇਂਦਰ, 'ਪਰਮੇਸ਼ਰ' ਵਲ ਸਰਕਦੇ ਹੋਏ ਆਪਣਾ ਜੀਵਨ ਪੰਧ ਮੁਕਾ ਰਹੇ ਹਨ ਤੇ ਉਨ੍ਹਾਂ ਦੀ ਆਤਮਿਕ ਤਰੱਕੀ ਸਹਿਜੇ ਹੀ ਹੋ ਰਹੀ ਹੈ।

ਇਹੋ ਹੀ ਉਨ੍ਹਾਂ ਦਾ ਅੰਤਰ-ਮੁੱਖੀ ਨਾਲ ਲਿਖਿਆ ਹੋਇਆ 'ਨਿਜੀ ਧਰਮ' ਹੈ। ਉਨ੍ਹਾਂ ਦੇ ਕਲਿਆਣ ਲਈ ਕਿਸੇ ਬਾਹਰਲੇ ਧਰਮ ਜਾਂ ਮਜ਼ਹਬ ਦੀ ਲੋੜ ਨਹੀਂ ਤੇ ਨਾ ਹੀ ਕਿਸੇ 'ਪ੍ਰਚਾਰ' ਦੀ। ਇਹ ਜੂਨਾਂ 'ਹੁਕਮ ਰਜਾਈ ਚਲਣਾ' ਦਾ ਇਲਾਹੀ ਗੁਪਤ, ਅਭੁੱਲ, ਆਪੋ-ਆਪਣਾ ਨਿੱਜੀ ਧਰਮ ਅਣਜਾਣੇ ਤੇ ਅਬੋਲ ਹੀ ਕਮਾ ਰਹੀਆਂ ਹਨ।

ਇਹ ਜੂਨਾਂ ਨਾ ਹਿੰਦੂ, ਨਾ ਮੁਸਲਮਾਨ, ਨਾ ਈਸਾਈ, ਨਾ ਮੁਸਾਈ ਹਨ। ਇਹ ਸਿਰਫ਼

ਆਪਣੇ ਕਰਤੇ ਦੇ ਬਖਸ਼ੇ ਹੋਏ 'ਚਿੰਨ੍ਹਾਂ' ਵਿਚ ਆਪੋ-ਆਪਣਾ 'ਨਿਜੀ ਧਰਮ' ਕਮਾ ਰਹੀਆਂ ਹਨ।

ਪਰ ਇਨਸਾਨ ਦੀ ਕਹਾਣੀ ਕੁਝ ਹੋਰਵੇਂ ਹੈ –

ਪਰਮੇਸ਼ਰ ਨੇ ਇਨਸਾਨ ਨੂੰ ਆਪਣੇ ਸਰੂਪ ਵਿਚ ਘੜਿਆ ਹੈ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ (ਪੰਨਾ-441)

ਪਰਮੇਸ਼ਰ ਨੇ ਇਨਸਾਨ ਨੂੰ ਬੇਅੰਤ ਤੀਖਣ ਬੁੱਧੀ ਤੇ 'ਸਵੈ-ਸੋਚਣ' ਸ਼ਕਤੀ ਬਖ਼ਸ਼ੀ ਹੈ। ਅਤੇ ਇਸ ਦੇ ਵਰਤਾਵੇ ਤੇ ਪ੍ਰਚਾਵੇ ਲਈ ਭਿੰਨ ਭਿੰਨ ਰੰਗਾਂ ਵਾਲੀ ਚਿਤ੍ਰ-ਬਚਿਤ੍ਰ ਮਨਮੋਹਣੀ 'ਮਾਇਆ' ਰਚੀ ਹੈ। ਪਰ ਇਨਸਾਨ ਆਪਣੇ 'ਮੂਲ' ਅਕਾਲ ਪੁਰਖ ਅਤੇ ਉਸ ਦੇ 'ਨਾਲ ਲਿਖੇ ਹੁਕਮ' ਨੂੰ ਪਹਿਚਾਨਣ ਦੀ ਬਜਾਇ, ਆਪਣੀ ਤੀਖਣ ਬੁੱਧੀ ਦੁਆਰਾ ਮਾਇਆ ਦੀ 'ਖੋਜ' ਵਿਚ ਅਤੇ ਉਸ ਦੇ ਕ੍ਰਿਸ਼ਮਿਆਂ ਨੂੰ ਮਾਨਣ ਵਿਚ, ਇੰਨਾ ਫਸ ਗਿਆ ਹੈ ਕਿ ਆਪਣੇ ਕਰਤੇ 'ਪਰਮੇਸ਼ਰ', ਅਤੇ ਉਸ ਦੇ 'ਹੁਕਮ' ਨੂੰ ਉੱਕਾ ਹੀ ਭੁੱਲ ਗਿਆ ਹੈ।

ਹੁਕਮ ਰਜਾਈ ਚਲਣਾ ਦੀ ਬਜਾਏ, ਜੀਵ ਆਪਣੀ ਤੀਖਣ ਬੁੱਧੀ ਅਤੇ 'ਮਾਨਸਿਕ ਆਜ਼ਾਦੀ' ਦੀ ਗਲਤ ਤੇ ਉਲਟੀ ਵਰਤੋਂ ਕਰ ਰਿਹਾ ਹੈ। ਜਿਸ ਕਾਰਣ ਇਹ ਜੀਵ ਤ੍ਰੈਗੁਣਾਂ ਦੇ ਕਾਨੂੰਨ 'ਜੋ ਮੈ ਕੀਆ, ਸੋ ਮੈ ਪਾਇਆ' (Law of Karma) ਅਨੁਸਾਰ, ਆਪਣਾ ਕੀਤਾ ਆਪ ਭੋਗਦਾ ਹੈ, ਅਤੇ ਆਪਣੇ ਸਹੇੜੇ ਹੋਏ ਦੁਖਾਂ ਕਲੇਸ਼ਾਂ ਦਾ 'ਦੋਸ਼', 'ਰੱਬ' ਜਾਂ 'ਦੂਜਿਆਂ' ਤੇ ਲਾਉਂਦਾ ਹੈ, ਅਤੇ ਆਪਣੇ ਆਪ ਨੂੰ ਧੋਖਾ ਦਿੰਦਾ ਹੈ ਤੇ ਰਸਾਤਲ ਵਲ ਰੁੜ੍ਹਿਆ ਜਾ ਰਿਹਾ ਹੈ। ਇਸ ਤਰ੍ਹਾਂ ਇਨਸਾਨ ਆਪਣੇ ਪਰਮੇਸ਼ਰ ਨੂੰ ਭੁੱਲ ਗਏ ਹਨ ਅਤੇ ਸੁਖਦਾਈ 'ਨਾਲ ਲਿਖੇ' ਹੁਕਮ ਤੋਂ ਬੇ-ਖ਼ਬਰ, ਬੇ-ਪ੍ਰਵਾਹ, ਅਣਜਾਣ ਅਤੇ ਬੇਮੁਖ ਹੋ ਗਏ ਹਨ ਅਤੇ ਆਪਣੀ ਹਉਮੈ ਦੇ ਅਧੀਨ ਕਰਮ ਕਰਦੇ ਹੋਏ 'ਵਿਛੜ ਚੋਟਾਂ ਖਾਂਦੇ' ਹਨ: ਅਤੇ

'ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ' ॥ (ਪੰਨਾ-133)

ਵਾਲਾ ਜੀਵਨ ਬਤੀਤ ਕਰਦੇ ਹਨ।

ਇਨਸਾਨ ਇਲਾਹੀ ਹੁਕਮ ਦੀ 'ਰਜ਼ਾ' ਜਾਂ 'ਰਵਾਨਗੀ' ਤੋਂ 'ਬੇ-ਸੁਰਾ' ਹੋ ਕੇ ਆਪਣੀ ਹਉਮੈ ਦੇ ਆਸਰੇ ਆਪਣੀ ਸਿਆਣਪ ਦੇ ਅਧੀਨ ਆਪਣੇ ਹੀ ਭਾਣੇ ਵਿਚ ਚਲਦਾ ਹੈ। ਇਸ ਤਰ੍ਹਾਂ ਗੁਰਬਾਣੀ ਦੀ ਹੇਠਲੀ ਪੰਗਤੀ–

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਪੰਨਾ-602)

ਸਾਡੇ ਤੇ ਲਾਗੂ ਹੁੰਦੀ ਹੈ।

ਇਨਸਾਨ ਸਾਰੀਆਂ ਜੂਨਾਂ ਦਾ ਸਿਰਤਾਜ ਮੰਨਿਆ ਗਿਆ ਹੈ ਕਿਉਂਕਿ ਏਸੇ ਜੂਨ ਵਿਚ ਹੀ ਜੀਵ ਆਪਣੇ 'ਕਰਤੇ' ਅਕਾਲ ਪੁਰਖ ਨੂੰ ਸ਼ੀਘਰ ਤੇ ਸਹਿਜੇ ਹੀ ਮਿਲ ਸਕਦਾ ਹੈ ਅਤੇ 'ਜਨਮ ਮਰਨ' ਦੇ ਦੁਖਦਾਈ ਗੇੜ ਤੋਂ ਬਚ ਸਕਦਾ ਹੈ।

ਗੁਰਬਾਣੀ ਵਿਚ ਇਸ ਵਿਸ਼ੇ ਨੂੰ ਇਉਂ ਦਰਸਾਇਆ ਗਿਆ ਹੈ—

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ (ਪੰਨਾ-1366)

ਫਫਾ ਫਿਰਤ ਫਿਰਤ ਤੂ ਆਇਆ॥
ਦ੍ਰੂਲਭ ਦੇਹ ਕਲਿਜੁਗ ਮਹਿ ਪਾਇਆ॥
ਫਿਰਿ ਇਆ ਅਉਸਰੁ ਚਰੈ ਨ ਹਾਥਾ॥
ਨਾਮੁ ਜਪਹੁ ਤਉ ਕਟੀਅਹਿ ਫਾਸਾ॥
ਫਿਰਿ ਫਿਰਿ ਆਵਨ ਜਾਨੁ ਨ ਹੋਈ॥
ਏਕਹਿ ਏਕ ਜਪਹੁ ਜਪੁ ਸੋਈ॥ (ਪੰਨਾ-258)

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨਾ ਕਾਮ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥ (ਪੰਨਾ-12)

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ।
ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭਿ ਬੋਲਣੁ ਬਚਨ ਸਨੇਹੀ ।
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗ ਮਿਲੇਹੀ ।
ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ ।
ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ ਸੁਣੇਹੀ । (ਵਾ. ਭਾ. ਗੁ.1/3)

ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ ।
ਸਾਧ ਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ।
ਪਰਉਪਕਾਰੀ ਗੁਰੂ ਪਿਆਰੈ । (ਭ. ਗੁ. ਜੀ 4/1)

ਗੁਰ ਸੇਵਾ ਤੇ ਭਗਤਿ ਕਮਾਈ ॥

ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ॥
ਮਾਨਸ ਜਨਮ ਕਾ ਏਹੀ ਲਾਹੁ॥ (ਪੰਨਾ-1159)

ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥ (ਪੰਨਾ-50)

ਜਦ ਬੱਚਾ ਮਾਂ ਦੀ ਕੁੱਖ ਵਿਚ 'ਨਿੰਮਦਾ' ਹੈ ਤਾਂ ਇਲਾਹੀ 'ਨਾਲ ਲਿਖੇ ਹੁਕਮ' ਅਨੁਸਾਰ ਉਸ ਬੱਚੇ ਦੀ ਪੇਟ ਵਿਚ ਨੌਂ ਮਹੀਨੇ ਅਨੋਖੇ ਤੇ ਅਚੰਭੇ ਢੰਗ ਨਾਲ ਪਾਲਣਾ ਹੁੰਦੀ ਹੈ। ਬੱਚੇ ਦੀ ਇਸ ਗੁੱਝੀ ਕਰਾਮਾਤੀ ਪਰਵਰਿਸ਼ ਦੀ ਬਾਬਤ ਮਾਂ ਨੂੰ ਕੋਈ ਗਿਆਨ ਨਹੀਂ ਹੁੰਦਾ, ਅਤੇ ਨਾ ਹੀ ਉਸ ਦੀ ਕੋਈ ਸਿਆਣਪ ਕੰਮ ਕਰਦੀ ਹੈ, ਅਤੇ ਬੱਚੇ ਨੂੰ ਭੀ ਆਪਣੀ ਪਰਵਰਿਸ਼ ਦਾ ਕੋਈ ਅਹਿਸਾਸ ਨਹੀਂ ਹੁੰਦਾ।

ਬੱਚੇ ਦਾ ਪੇਟ ਵਿਚ 'ਕੁਹਥੜੇ ਥਾਉਂ' ਪੁੱਠੇ ਲਟਕਦੇ ਹੋਏ, ਪੇਟ ਦੀ ਤੀਬਰ ਜਠਰ-ਅਗਨੀ ਵਿਚ, ਨਿੰਮਣਾ, ਵੱਧਣਾ, ਫੁਲਣਾ, ਬਚਾਉ ਅਤੇ ਪ੍ਰਵਰਿਸ਼ ਹੋਣੀ ਹੀ ਅਤਿਅੰਤ ਹੈਰਾਨ ਕਰਨ ਵਾਲਾ ਬਿਸਮਾਦੀ, ਇਲਾਹੀ 'ਕੌਤਕ' ਹੈ, ਜਿਸ ਵਿਚ ਨਾ 'ਮਾਂ' ਦੀ ਤੇ ਨਾ ਬੱਚੇ ਦੀ ਕੋਈ ਸਿਆਣਪ ਕੰਮ ਕਰਦੀ ਹੈ। ਇਹ ਸਾਰੀ ਕਰਾਮਾਤੀ 'ਖੇਲ', 'ਵੀਰਜ' ਦੇ ਇਕ ਕਿਰਮ (sperm) ਦੇ ਅੰਤ੍ਰ-ਗਤ 'ਨਾਲ ਹੀ' ਲਿਖਿਆ ਸੀ, ਜੋ—

ਚੁਪ-ਚੁਪੀਤੇ
ਗੁਪਤੋ-ਗੁਪਤੀ
ਅਭੋਲ ਹੀ
ਸਹਿਜ-ਸੁਭਾਇ

ਕਿਸੇ 'ਗੈਬੀ' ਸ਼ਕਤੀ ਅਥਵਾ 'ਹੁਕਮ' ਦੀ ਗੁੱਝੀ 'ਰਵਾਨਗੀ' ਦਾ ਹੈਰਾਨ ਕਰਨ ਵਾਲਾ 'ਅਚੰਭਾ' ਹੈ, ਜਿਸ ਵਲ—

ਧਿਆਨ ਦੇਣ ਦਾ
ਖ਼ਿਆਲ ਕਰਨ ਦਾ
ਹੈਰਾਨ ਹੋਣ ਲਈ
ਸ਼ੁਕਰਾਨਾ ਕਰਨ ਲਈ
ਬਿਸਮਾਦ ਵਿਚ ਆਉਣ ਲਈ

ਸਾਡੇ ਕੋਲ ਫੁਰਸਤ ਹੀ ਨਹੀਂ ਅਤੇ ਨਾ ਲੋੜ ਜਾਪਦੀ ਹੈ।

ਜਦ ਬੱਚੇ ਦਾ ਜਨਮ ਹੁੰਦਾ ਹੈ ਤਾਂ 'ਮਾਂ' ਆਪਣੇ ਬੱਚੇ ਦੇ ਪਾਲਣ-ਪੋਸ਼ਣ, ਖੁਸ਼ਹਾਲੀ, ਵਿਦਿਆ ਆਦਿ ਦੀਆਂ ਸਕੀਮਾਂ (schemes) ਸੋਚਦੀ ਹੈ, ਅਤੇ ਸ਼ੁਭ-ਕਾਮਨਾਵਾਂ ਤੇ ਅਸੀਸਾਂ ਭਰਿਆ ਪਿਆਰ ਦਿੰਦੀ ਰਹਿੰਦੀ ਹੈ, ਅਤੇ ਆਪਣੇ ਬੱਚੇ ਉਤੋਂ ਵਾਰਨੇ, ਬਲਿਹਾਰਨੇ ਜਾਂਦੀ ਹੋਈ ਹਰ ਕਿਸਮ ਦੀ ਕੁਰਬਾਨੀ ਕਰਦੀ ਰਹਿੰਦੀ ਹੈ।

ਏਸ ਤਰ੍ਹਾਂ ਬੱਚੇ ਦੇ ਪੇਟ ਵਿਚ 'ਨਿੰਮਣ' ਤੋਂ ਲੈ ਕੇ ਉਸ ਦੇ ਜਨਮ ਤੋਂ ਮਗਰੋਂ ਭੀ, 'ਮਾਂ' ਦੇ ਹਿਰਦੇ ਵਿਚ ਜੋ ਬੱਚੇ ਲਈ 'ਮਾਂ-ਪਿਆਰ' ਜਾਂ 'ਮੋਹ' ਹੁੰਦਾ ਹੈ ਉਹ ਭੀ ਅਕਾਲ ਪੁਰਖ ਦਾ ਉਸ ਨਵੇਂ ਜਨਮੇ ਜੀਵ ਲਈ 'ਹੁਕਮ' ਰੂਪ ਵਿਚ ਇਲਾਹੀ ਪਿਆਰ ਦਾ ਹੀ ਪ੍ਰਤੀਬਿੰਬ, ਪ੍ਰਕਾਸ਼, ਪ੍ਰਗਟਾਵਾ ਅਤੇ ਪ੍ਰਤੀਕ ਹੁੰਦਾ ਹੈ, ਪਰ ਮਾਂ ਇਸ 'ਨਾਲ ਲਿਖੇ ਹੁਕਮ' ਵਾਲੇ 'ਇਲਾਹੀ ਪਿਆਰ' ਤੋਂ ਅਗਿਆਤ ਹੁੰਦੀ ਹੈ ਅਤੇ ਬੱਚੇ ਨੂੰ 'ਆਪਣਾ' ਸਮਝ ਕੇ 'ਮੋਹ' ਵਿਚ ਫਸੀ ਰਹਿੰਦੀ ਹੈ।

ਦੂਜੇ ਲਫ਼ਜਾਂ ਵਿਚ ਇਹ 'ਨਾਲ ਲਿਖੇ ਹੁਕਮ' ਅਨੁਸਾਰ ਹਰ ਜੀਵ ਦੀ ਭਲਾਈ ਅਤੇ ਪਰਵਰਿਸ਼ ਲਈ ਅਗੇਤਰੇ ਹੀ ਸਾਰੇ ਪ੍ਰਬੰਧ ਹੋ ਜਾਂਦੇ ਹਨ।

ਸਾਡੇ ਸਰੀਰ ਦੇ ਅੰਦਰ ਅਨੇਕਾਂ 'ਅੰਗ' (organs) ਹਨ। ਜਿਸ ਤਰ੍ਹਾਂ ਅੱਖਾਂ, ਕੰਨ, ਨੱਕ, ਜੀਭ, ਨਾੜੀਆਂ, ਨਸਾਂ ਆਦਿ ਸਾਰੇ ਹਿੱਸੇ ਇੱਕ ਦੂਜੇ ਨਾਲ ਸੰਬੰਧਤ ਆਸਰੇ ਅਤੇ ਮਿਲਵਰਤਨ ਨਾਲ, ਦਿਨ ਰਾਤ, ਜਾਗਦਿਆਂ, ਸੁੱਤਿਆਂ, ਅਣਜਾਣੇ, ਅਭੋਲ, ਆਪ ਮੁਹਾਰੇ, ਸਹਿਜ-ਸੁਭਾਇ, ਕਿਸੇ ਗੁੱਝੇ, ਅਲੱਖ ਮੁਕੰਮਲ, ਅਪਾਰ, ਅਬੋਲ, ਅਲਿਖ, ਇਲਾਹੀ 'ਹੁਕਮ' ਦੀ 'ਰਵਾਨਗੀ' ਵਿਚ 'ਅਛੋਪ' ਹੀ ਕੰਮ ਕਰ ਰਹੇ ਹਨ, ਜਿਸ ਤੋਂ ਅਸੀਂ ਅਗਿਆਨ, ਬੇ-ਖ਼ਬਰ ਅਤੇ ਬੇ-ਪ੍ਰਵਾਹ ਹਾਂ।

ਇਕ ਹੋਰ ਉਦਾਹਰਣ ਵਜੋਂ, ਗੁਲਾਬ ਦੇ ਫੁੱਲ ਦੇ 'ਬੀਜ' ਦੇ ਅੰਦਰ ਹੀ ਉਸ ਦੀ 'ਹੋਂਦ' ਦੇ ਪ੍ਰਗਟਾਵੇ ਲਈ—

ਜੀਵਨ-ਰੌਂ

ਬੂਟਾ

ਬੂ ਟੇ ਦੀ ਕਿਸਮ

ਟਾਹਣੀਆਂ

ਪੱਤੇ

ਕੰਡੇ

ਫੁੱਲ

ਪੰਖੜੀਆਂ
ਫਲ
ਬੀਜ
ਫੁੱਲ ਦੀ ਸ਼ਕਲ
ਫੁੱਲ ਦੀ ਰੰਗਤ
ਫੁੱਲ ਦੀ ਮਹਿਕ
ਫੁੱਲ ਦਾ ਜੋਬਨ
ਫੁੱਲ ਦਾ ਸੁਹੱਪਣ
ਫੁੱਲ ਦੀ ਕੋਮਲਤਾ
ਮਨ ਮੋਹਣੀ ਖਿੱਚ
ਪ੍ਫੁਲਤਾ
ਲੈ ਹੋਣ

ਲਈ ਮੁਕੰਮਲ ਇਲਾਹੀ 'ਹੁਕਮ' ਗੁੱਝੇ ਤੌਰ ਤੇ 'ਨਾਲ' ਹੀ ਲਿਖਿਆ ਜਾਂ ਸਮਾਇਆ ਹੋਇਆ ਹੈ ਅਤੇ ਗੁਪਤ ਤੌਰ ਤੇ ਚੁੱਪ ਚੁਪੀਤੇ ਹੀ ਵਰਤ ਰਿਹਾ ਹੈ।

ਇਸ 'ਹੁਕਮ' ਦੇ ਪ੍ਗਟਾਵੇ ਜਾਂ 'ਰਵਾਨਗੀ' ਲਈ ਬਾਹਰੋਂ ਕਿਸੇ ਦਿਮਾਗੀ ਸਿਆਣਪ ਦੇ 'ਦਖਲ' ਜਾਂ ਅਗਵਾਈ ਦੀ ਲੋੜ ਨਹੀਂ ।

ਦੂਜੇ ਲਫ਼ਜ਼ਾਂ ਵਿਚ ਕਾਇਨਾਤ ਦੇ ਹਰ ਇਕ 'ਜੀਵ' ਆਪਣੇ ਕਰਤੇ, ਅਕਾਲ ਪੁਰਖ ਦੇ ਅਟੱਲ, ਅਭੁੱਲ, ਸਰਬੱਗ, ਅਪਾਰ 'ਹੁਕਮ' ਦੀ ਅਗਵਾਈ ਅਤੇ 'ਰਵਾਨਗੀ' ਵਿਚ ਉਪਜਦੇ, ਪਰਫੁਲਤ ਹੁੰਦੇ ਤੇ 'ਲੈ' ਹੁੰਦੇ ਹਨ ਅਤੇ ਆਪਣੇ ਅੰਦਰ 'ਨਾਲ ਲਿਖੇ' ਹੁਕਮ ਨੂੰ, ਆਪਣੇ ਜੀਵਨ ਵਿਚ ਅਛੋਪ ਹੀ 'ਮੰਨਦੇ' ਤੇ ਕਮਾਉਂਦੇ ਹਨ।

ਇਹੋ ਹੀ ਉਨ੍ਹਾਂ ਦਾ 'ਨਾਲ ਲਿਖਿਆ' ਹੋਇਆ 'ਨਿਜੀ' ਧਰਮ, ਮਜ਼ਹਬ ਜਾਂ ਪ੍ਮਾਰਥ ਹੈ, ਜਿਸ ਨੂੰ ਸਮਝਣ, ਸਿਖਣ, ਅਪਣਾਉਣ ਦੀ ਲੋੜ ਨਹੀਂ ਅਤੇ ਨਾ ਇਹ 'ਧਰਮ' ਬਾਹਰੋਂ ਕਿਸੇ ਤਰ੍ਹਾਂ ਉਨ੍ਹਾਂ ਉਤੇ 'ਠੋਸਿਆ' ਜਾ ਸਕਦਾ ਹੈ।

ਇਸ ਤਰ੍ਹਾਂ ਇਹ 'ਨਾਲ ਲਿਖਿਆ ਹੁਕਮ' ਹਰ ਜੀਵ ਲਈ–

ਜੀਵਨ ਸੇਧ ਹੈ
ਨਿਜੀ ਧਰਮ ਹੈ
ਮੁਕੰਮਲ ਇਲਾਹੀ ਕਾਨੂੰਨ ਹੈ

ਪ੍ਲੋਕ ਸੁਹੇਲਾ ਹੈ

ਅੰਤ੍–ਆਤਮੇ 'ਬੀਜ' ਹੈ

ਅੰਦਰੋਂ ਹੀਂ ਉਪਜਦਾ ਹੈ

ਓਤ–ਪੋਤ ਸਮਾਇਆ ਹੈ

'ਰਵਿ ਰਹਿਆ ਭਰਪੂਰ' ਹੈ

ਬਾਹਰਲੇ ਧਰਮਾਂ ਤੋਂ ਆਜ਼ਾਦ ਹੈ

ਕਰਮ–ਕਾਂਡਾਂ ਤੋਂ ਬਰੀ ਹੈ

ਬੁੱਧੀ ਦੀ ਪਕੜ ਤੋਂ ਪਰ੍ਹੇ ਹੈ

ਬਖਸ਼ਿਸ਼ ਹੈ

ਗੁਰ ਪ੍ਰਸਾਦਿ ਹੈ

ਅਬੁੱਝ ਹੈ

ਅਸਮਝ ਹੈ

ਅਪਾਰ ਹੈ

ਅਭੁੱਲ ਹੈ

ਅਲਿੱਖ ਹੈ

ਅਦਿੱਖ ਹੈ

ਅਬੋਲ ਹੈ

ਸੰਪੂਰਨ ਹੈ

ਅਟੱਲ ਹੈ।

ਚੌਰਾਸੀ ਲੱਖ ਜੂਨਾਂ ਆਪਣੇ ਅੰਤਰ 'ਨਾਲ ਲਿਖੇ' ਇਲਾਹੀ 'ਹੁਕਮ' ਦੀ 'ਰਵਾਨਗੀ' ਦੇ ਵੇਗ ਵਿਚ ਰੁੜ੍ਹਦੇ ਹੋਏ, ਆਪਣੇ 'ਕਰਤੇ' ਦੇ ਸ਼ੁਕਰਾਨੇ ਵਿਚ, ਅਣਜਾਣੇ ਹੀ 'ਅਟੁੱਟ ਸਿਮਰਨ' ਕਰ ਰਹੇ ਹਨ। ਇਸ ਤਰ੍ਹਾਂ ਉਨ੍ਹਾਂ ਦਾ ਸਿਮਰਨ 'ਜੀਵਨ–ਰੂਪ' ਹੋ ਜਾਂਦਾ ਹੈ।

ਸਿਮਰੈ ਧਰਤੀ ਅਰੁ ਆਕਾਸਾ॥
ਸਿਮਰਹਿ ਚੰਦ ਸੂਰਜ ਗੁਣ ਤਾਸਾ॥ (ਪੰਨਾ–1078)

ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ॥ (ਪੰ.–1079)

ਇਨ੍ਹਾਂ ਜੂਨਾਂ ਵਿਚ ਦੀ ਲੰਘਦਾ ਹੋਇਆ 'ਜੀਵ' ਜਦ ਸ਼੍ਰੋਮਣੀ ਇਨਸਾਨੀ ਜੂਨ ਵਿਚ ਆਉਂਦਾ ਹੈ ਤਾਂ ਅਕਾਲ ਪੁਰਖ ਇਨਸਾਨ ਨੂੰ ਵਿਸ਼ੇਸ਼ ਦਾਤਾਂ ਬਖ਼ਸ਼ਦਾ ਹੈ —

1. ਆਪਣਾ ਸਰੂਪ

2. ਤੀਖਣ ਬੁੱਧੀ

3. ਨਿਰਣੇ ਸ਼ਕਤੀ

4. ਵਿਕਸਿਤ ਹਉਮੈ

ਪਰ ਸਾਡਾ 'ਹਉਮੈ ਵੇੜ੍ਹਿਆ' ਮਨ ਪਰਮੇਸ਼ਰ ਦੀ ਬਖਸ਼ੀ ਹੋਈ ਤੀਖਣ 'ਬੁੱਧੀ' ਨਾਲ ਉਕਤੀਆਂ ਜੁਗਤੀਆਂ, ਸਿਆਣਪਾਂ ਘੋਟ ਘੋਟ ਕੇ, ਆਪਣੇ 'ਨਾਲ ਲਿਖੇ ਹੁਕਮ' ਦੀ 'ਰਵਾਨਗੀ' ਤੋਂ 'ਬੇ-ਸੁਰਾ' ਅਤੇ 'ਬੇ-ਮੁਖ' ਹੋ ਕੇ, ਆਪਣੇ ਹੀ 'ਭਾਣੇ' ਵਿਚ ਵਰਤਦਾ ਹੈ, ਅਤੇ ਇਲਾਹੀ 'ਪ੍ਰੀਤ-ਤਾਰ' ਤੋਂ 'ਟੁੱਟ' ਜਾਂਦਾ ਹੈ। ਇਸ ਤਰ੍ਹਾਂ 'ਭਰਮ-ਭੁਲਾਵੇ' ਦੇ 'ਹਨੇਰ' ਵਿਚ, ਸਾਡੀ 'ਨਿਰਨੇ ਸ਼ਕਤੀ' ਮੱਧਮ ਪੈ ਜਾਂਦੀ ਹੈ ਅਤੇ ਅਸੀਂ ਆਪਣੀ ਹਉਮੈ ਨੂੰ ਪੱਠੇ ਪਾ-ਪਾ ਕੇ ਪਾਲਦੇ ਹਾਂ।

ਜੇਕਰ ਬਿਜਲੀ ਦੀ ਤਾਰ ਵਿਚ ਕੋਈ ਨੁਕਸ ਪੈ ਜਾਵੇ ਤਾਂ 'ਬਲਬ' (bulb) ਬੁਝ ਜਾਂਦਾ ਹੈ ਤੇ ਸਾਨੂੰ ਹਨੇਰੇ ਵਿਚ ਠੋਕਰਾਂ ਖਾਣੀਆਂ ਪੈਂਦੀਆਂ ਹਨ। ਏਸੇ ਤਰ੍ਹਾਂ ਸਾਡੇ ਮਨ ਦੀ ਸੁਰਤ ਦੀ ਤਾਰ ਅੰਤ੍ਰ-ਆਤਮੇ ਪਰਮੇਸ਼ਰ ਦੇ 'ਹੁਕਮ' ਜਾਂ ਜੀਵਨ-ਰੌਂ ਤੋਂ ਟੁੱਟ ਜਾਵੇ ਤਾਂ ਸਾਡੇ ਮਨ ਉਤੇ 'ਅਗਿਆਨਤਾ' ਦਾ ਹਨੇਰਾ ਛਾ ਜਾਂਦਾ ਹੈ ਤੇ ਅਸੀਂ ਹਉਮੈ ਦੇ ਭਰਮ ਭੁਲਾਵਿਆਂ ਵਿਚ ਠੋਕਰਾਂ ਖਾਂਦੇ ਹਾਂ ਅਤੇ ਦੁਖ ਭੋਗਦੇ ਹਾਂ।

ਏਸੇ ਤਰ੍ਹਾਂ 'ਸੂਰਜ' ਦੀ 'ਧੁੱਪ' ਤੋਂ ਲਾਂਭੇ ਹੋ ਕੇ ਕਿਸੇ ਭੋਰੇ ਜਾਂ ਕੰਦਰਾਂ ਵਿਚ ਲੁਕ ਜਾਈਏ ਤਾਂ—'ਧੁੱਪ' ਦੀ ਨਿੱਘ ਤੋਂ ਵਾਂਝੇ ਹੋ ਕੇ ਹਨੇਰੇ ਵਿਚ ਦੁਖ ਭੋਗਦੇ ਹਾਂ।

84 ਲੱਖ ਜੂਨਾਂ ਤਾਂ ਇਸ ਇਲਾਹੀ 'ਨਾਲ ਲਿਖੇ ਹੁਕਮ' ਦੀ 'ਰਵਾਨਗੀ' ਨਾਲ ਸੁਰ ਹੋ ਕੇ ਆਪਣਾ ਜੀਵਨ ਬਤੀਤ ਕਰਦੀਆਂ ਹਨ ਤੇ ਇਲਾਹੀ ਬਖਸ਼ਿਸ਼ਾਂ ਤੇ ਦਾਤਾਂ ਦਾ ਲਾਹਾ ਲੈ ਰਹੀਆਂ ਹਨ। ਪਰ ਇਨਸਾਨੀ ਜੂਨ ਆਪਣੀ ਤੀਖਣ ਬੁੱਧੀ ਦੀ ਸਿਆਣਪ, ਸੰਸੇ ਅਤੇ ਏਹੜ-ਤੇਹੜ ਦੁਆਰਾ ਹਉਮੈ ਦੀ ਭਰਮ ਰੂਪੀ 'ਕਾਲ ਕੋਠੜੀ' ਵਿਚ ਆਪ ਹੀ ਕੈਦ ਹੋ ਜਾਂਦੀ ਹੈ ਅਤੇ ਇਲਾਹੀ 'ਹੁਕਮ' ਦੇ 'ਵੇਗ' ਜਾਂ 'ਜੀਵਨ ਰੌਂ' ਅਥਵਾ 'ਰੱਬੀ ਭਾਣੇ' ਤੋਂ ਬੇ-ਸੁਰੀ ਤੇ ਬੇ-ਮੁਖ ਹੋ ਜਾਂਦੀ ਹੈ।

ਇਸ ਤਰ੍ਹਾਂ ਇਨਸਾਨ ਹੁਕਮ ਦੀ ਰਵਾਨਗੀ ਦੇ ਵੇਗ ਵਿਚੋਂ ਨਿਕਲ ਕੇ ਮਾਇਆ ਦੀ 'ਖਿੱਚ' ਦੇ ਘੁੰਮਣ-ਘੇਰ ਵਿਚ ਫਸ ਕੇ ਆਪਣਾ ਅਮੋਲਿਕ ਜੀਵਨ ਅਜਾਈਂ ਗਵਾ ਰਿਹਾ ਹੈ।

ਇਸ ਦੀਰਘ ਅਤੇ ਜ਼ਰੂਰੀ ਵਿਸ਼ੇ ਦੀ ਵਿਚਾਰ ਕਰਨ ਤੋਂ ਪਹਿਲਾਂ ਗੁਰਬਾਣੀ ਦੀ ਰੋਸ਼ਨੀ ਵਿਚ ਗੁਰੂ ਆਸ਼ੇ ਦੀ ਅਗਵਾਈ ਤੇ ਸੇਧ ਲੈਣ ਦੀ ਲੋੜ ਹੈ।

ਗੁਰਬਾਣੀ ਵਿਚ 'ਨਾਲ ਲਿਖੇ ਇਲਾਹੀ ਹੁਕਮ' ਅਤੇ 'ਹੁਕਮ' ਦੀ 'ਰਵਾਨਗੀ' ਅਥਵਾ 'ਭਾਣੇ' ਨੂੰ ਸਮਝਣ ਲਈ ਹੇਠ ਲਿਖੇ ਉਪਦੇਸ਼ ਸਹਾਈ ਹੋ ਸਕਦੇ ਹਨ—

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਜਪੁਜੀ ਸਾਹਿਬ)

ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ॥
ਆਪਹੁ ਦੂਜੇ ਲਗਿ ਖਸਮੁ ਵਿਸਾਰਿਆ॥ (ਪੰਨਾ–86)

ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ॥ (ਪੰਨਾ–425)

ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥......
ਜਿਨ੍ਹੀ ਪਛਾਤਾ ਹੁਕਮੁ ਤਿਨ੍ਹ ਕਦੇ ਨ ਰੋਵਣਾ॥ (ਪੰਨਾ–523)

ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥ (ਪੰਨਾ–560)

ਏਕੋ ਹੁਕਮੁ ਵਰਤੈ ਸਭ ਲੋਈ॥
ਏਕਸੁ ਤੇ ਸਭ ਓਪਤਿ ਹੋਈ॥ (ਪੰਨਾ–223)

ਜੋ ਕਿਛੁ ਵਰਤੈ ਸਭ ਤੇਰਾ ਭਾਣਾ॥
ਹੁਕਮੁ ਬੂਝੈ ਸੋ ਸਚਿ ਸਮਾਣਾ॥ (ਪੰਨਾ–193)

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥ (ਪੰਨਾ–396)

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ
ਹਿਕਮਤਿ ਹੁਕਮੁ ਚੁਕਾਈਐ॥ (ਪੰਨਾ–722)

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥ (ਪੰਨਾ–918)

ਹੁਕਮੇ ਆਵੈ ਹੁਕਮੇ ਜਾਵੈ ਹੁਕਮੈ ਰਹੈ ਸਮਾਈ॥........
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥ (ਪੰ.–940)

ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥ (ਪੰਨਾ–949)

ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥ (ਪੰਨਾ–950)

ਹੁਕਮਿ ਉਛਲੈ ਹੁਕਮੇ ਰਹੈ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ॥
ਹੁਕਮੇ ਨਾਮੁ ਜਪੈ ਦਿਨੁ ਰਾਤਿ॥ ਨਾਨਕ ਜਿਸ ਨੋ ਹੋਵੈ ਦਾਤਿ॥
ਹੁਕਮਿ ਮਰੈ ਹੁਕਮੇ ਹੀ ਜੀਵੈ॥ ਹੁਕਮੇ ਨਾਨ੍ਹਾ ਵਡਾ ਥੀਵੈ॥
ਹੁਕਮੇ ਸੋਗ ਹਰਖ ਆਨੰਦ॥ ਹੁਕਮੇ ਜਪੈ ਨਿਰੋਧਰ ਗੁਰਮੰਤ॥
ਹੁਕਮੇ ਆਵਣੁ ਜਾਣੁ ਰਹਾਏ॥ ਨਾਨਕ ਜਾਕਉ ਭਗਤੀ ਲਾਏ॥ (ਪੰਨਾ-962)

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ (ਪੰਨਾ-991)

ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥ (ਪੰਨਾ-1000)

ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥
ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥ (ਪੰਨਾ-1037)

ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ॥ (ਪੰ.-1042)

ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ
ਜਿਸ ਦਾ ਹੁਕਮੁ ਨਾ ਮੇਟਿਆ ਜਾਈ ਹੇ॥ (ਪੰਨਾ-1047)

ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ॥ (ਪੰਨਾ-1054)

ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ॥
(ਪੰਨਾ-1055)

ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥ (ਪੰਨਾ-1280)

ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥ (ਪੰਨਾ-1289)

ਉਪਰ ਲਿਖੀਆਂ ਵਿਚਾਰਾਂ ਅਤੇ ਗੁਰਬਾਣੀ ਦੀਆਂ ਪੰਗਤੀਆਂ ਵਿਚੋਂ ਹੇਠ ਲਿਖੇ ਨੁਕਤੇ ਪ੍ਰਗਟ ਹੁੰਦੇ ਹਨ :-

1. ਅਕਾਲ ਪੁਰਖ ਦੀ ਏਕਤਾ ਤੇ ਸਰਬੱਗਤਾ।
2. ਇਸ 'ਵਡ-ਖੇਲ ਤਮਾਸ਼ੇ' ਦੀ ਰਚਨਾ।
3. ਇਸ 'ਖੇਲ-ਅਖਾੜੇ' ਨੂੰ ਚਲਾਉਣ ਲਈ 'ਹੁਕਮ' ਦੀ 'ਰਵਾਨਗੀ'!
4. ਇਸ 'ਇਲਾਹੀ ਹੁਕਮ' ਦੀ ਰਵਾਨਗੀ ਦੇ ਵੇਗ ਵਿਚ ਰੁੜ੍ਹਨਾਂ ਜਾਂ ਭਾਣਾ ਮੰਨਣਾ।
5. ਭਾਣਾ ਨਾ ਮੰਨਣ ਜਾਂ 'ਹੁਕਮ' ਤੋਂ ਬੇਮੁਖ ਹੋਣ ਦਾ ਨਤੀਜਾ।
6. ਇਸ 'ਨਾਲ ਲਿਖੇ' 'ਹੁਕਮ' ਨੂੰ ਬੁਝਣਾ ਜਾਂ ਪਹਿਚਾਨਣਾ।

ਪਹਿਲੇ 5 ਨੁਕਤਿਆਂ ਦੀ ਬਾਬਤ ਭਲੀ-ਭਾਂਤ ਵਿਚਾਰ ਕੀਤੀ ਜਾ ਚੁੱਕੀ ਹੈ। ਹੁਣ ਇਲਾਹੀ 'ਹੁਕਮ' ਨੂੰ ਬੁਝਣ ਜਾਂ ਪਹਿਚਾਨਣ ਦੀ ਬਾਬਤ ਵੇਰਵੇ ਸਹਿਤ ਡੂੰਘੀ ਵਿਚਾਰ ਦੀ ਲੋੜ ਹੈ।

ਇਸ ਇਲਾਹੀ ਹੁਕਮ ਨੂੰ 84 ਲਖ ਜੂਨਾਂ ਨਹੀਂ ਜਾਣ ਸਕਦੀਆਂ  ਕਿਉਂਕਿ ਉਨ੍ਹਾਂ ਦੀ ਬਹੁਤ ਥੋੜ੍ਹੀ ਜਾਂ ਸੀਮਤ ਬੁੱਧੀ ਹੁੰਦੀ ਹੈ, ਉਹ ਅਣਜਾਣੇ ਹੀ ਆਪਣੇ ਅੰਤ੍ਰ-ਆਤਮੇ 'ਨਾਲ ਲਿਖੇ ਹੁਕਮ' ਦੀ ਅੰਦਰਲੀ ਪ੍ਰੇਰਨਾ ਅਤੇ ਅਗਵਾਈ ਅਨੁਸਾਰ ਜੀਵਨ ਬਤੀਤ ਕਰਦੀਆਂ ਹੋਈਆਂ, ਇਲਾਹੀ ਹੁਕਮ ਨੂੰ ਮੰਨਦੀਆਂ ਅਤੇ ਕਮਾਉਂਦੀਆਂ ਹਨ।

ਇਸ ਸੂਖਮ, ਗੁੱਝੇ ਆਤਮਿਕ 'ਹੁਕਮ' ਦੇ ਅੰਤਰੀਵ ਭੇਦ ਨੂੰ ਸਿਰਫ਼ ਇਨਸਾਨ ਹੀ ਸਮਝ, ਜਾਂ ਜਾਣ ਸਕਦੇ ਹਨ, ਕਿਉਂਕਿ ਅਕਾਲ ਪੁਰਖ ਨੇ ਮਨੁਖ ਨੂੰ ਅਤਿਅੰਤ ਤੀਖਣ ਬੁੱਧੀ ਬਖ਼ਸ਼ੀ ਹੈ, ਪਰ ਇਸ 'ਇਲਾਹੀ ਹੁਕਮ' ਦਾ ਦਿਮਾਗੀ ਗਿਆਨ ਹੀ ਕਾਫ਼ੀ ਨਹੀਂ, ਕਿਉਂਕਿ ਇਹ ਦਿਮਾਗੀ ਗਿਆਨ ਅਧੂਰਾ, ਮਾਇਕੀ ਰੰਗ ਵਾਲਾ, ਗਲਤ ਜਾਂ ਉਲਟ ਹੋ ਸਕਦਾ ਹੈ, ਜਿਸ ਦੀ ਬੁਨਿਆਦ ਬੁੱਧੀ ਤੇ ਹੀ ਅਧਾਰਤ ਹੈ।

ਇਹ ਇਲਾਹੀ ਹੁਕਮ ਤਾਂ ਸਾਡੇ ਅੰਦਰ, ਆਤਮਾਂ ਦੀ 'ਹੋਂਦ' ਦੇ ਨਾਲ ਹੀ ਲਿਖਿਆ, ਰਚਿਆ, ਮਿਚਿਆ ਰਸਿਆ ਹੋਇਆ, ਓਤ-ਪੋਤ, ਰਵਿ ਰਿਹਾ ਭਰਪੂਰ ਹੈ। ਜੋ ਚੁਪ-ਚੁਪੀਤੇ ਆਪ-ਮੁਹਾਰੇ, ਗੁੱਝੇ ਤੌਰ ਤੇ, ਸਵੈ-ਪ੍ਰੇਰਨਾ ਨਾਲ ਕਾਇਨਾਤ ਦੇ ਜ਼ੱਰੇ -ਜ਼ੱਰੇ ਵਿਚ ਅਟੁੱਟ, ਸਦੀਵੀ ਪਰਵਿਰਤ ਹੋ ਰਿਹਾ ਹੈ।

ਸਾਡੇ ਮਨ ਦੀ ਬਿਰਤੀ, ਸੁਰਤੀ ਤਾਂ ਬਾਹਰ-ਮੁਖੀ ਮਾਇਕੀ ਮੰਡਲ ਵਿਚ ਹੀ ਪ੍ਰਵਿਰਤ ਤੇ ਖੱਚਤ ਹੋ ਰਹੀ ਹੈ। ਇਸ ਲਈ ਇਹ ਸੂਖਮ ਇਲਾਹੀ 'ਹੁਕਮ' ਸਾਡੀ ਬੁੱਧੀ ਦੀ 'ਪਕੜ' ਤੋਂ ਪਰ੍ਹੇ ਹੈ।

ਇਸ ਸੂਖਮ, 'ਨਾਲ ਲਿਖੇ ਹੋਏ' 'ਤਤ-ਸਾਰ ਹੁਕਮ' ਨੂੰ ਕੋਈ ਵਿਰਲਾ ਬਖਸ਼ਿਆ ਹੋਇਆ ਗੁਰਮੁਖ ਹੀ ਆਪਣੇ ਅੰਤ੍ਰ-ਆਤਮੇ, ਅਨੁਭਵ ਦੁਆਰਾ, ਬੁੱਝ, ਸੀਝ, ਪਹਿਚਾਨ ਸਕਦਾ ਹੈ ਅਤੇ 'ਭਾਣੇ' ਵਿਚ ਚਲ ਸਕਦਾ ਹੈ –

ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ॥ (ਪੰਨਾ-441)

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥ (ਪੰਨਾ-396)

ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ॥
(ਪੰਨਾ-1419)

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ॥ (ਪੰਨਾ-144)

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ (ਪੰਨਾ-1350)

ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ॥ (ਪੰਨਾ-1346)

ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ॥ (ਪੰਨਾ-1419)

ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ॥ (ਪੰਨਾ-90)

ਸੂਰਜ ਦੇ ਆਲੇ-ਦੁਆਲੇ ਅਨੇਕਾਂ 'ਗ੍ਰਹਿ' ਜਾਂ ਸਤਾਰੇ ਘੁੰਮ ਰਹੇ ਹਨ, ਜਿਨ੍ਹਾਂ ਵਿੱਚੋਂ ਸਾਡੀ ਧਰਤੀ ਭੀ ਇਕ 'ਗ੍ਰਹਿ' ਹੈ। ਇਹ ਸਾਰੇ 'ਗ੍ਰਹਿ' ਸੂਰਜ ਦੀ ਅਕਿਰਖਨ ਸ਼ਕਤੀ (gravity) ਦੁਆਰਾ, ਅਭੁੱਲ ਤੇ ਅਟੱਲ 'ਇਲਾਹੀ ਹੁਕਮ' ਅੰਦਰ, ਸਮੇਂ ਦੇ ਅਤਿ ਸੂਖਮ ਨਿਯਮਾਂ ਅਨੁਸਾਰ, ਸੂਰਜ ਦੇ ਉਦਾਲੇ ਘੁੰਮਦੇ ਹਨ ਅਤੇ ਸੂਰਜ ਤੋਂ ਇਨ੍ਹਾਂ ਨੂੰ –

ਅਕਿਰਖਨ ਸ਼ਕਤੀ
ਗਰਮੀ
ਰੋਸ਼ਨੀ
ਜੀਵਨ ਰੌ
ਸ਼ਕਤੀ
ਅਤੇ ਹੋਰ ਅਨੇਕਾਂ ਗੁਣ,

ਬਹੁਲਤਾ ਵਿਚ ਅਟੁੱਟ ਅਤੇ ਸਦੀਵੀ ਪ੍ਰਦਾਨ ਹੁੰਦੇ ਹਨ।

ਇਹ ਸੂਰਜ ਦੀ 'ਮਿਕਨਾਤੀਸੀ ਖਿੱਚ' ਇਲਾਹੀ 'ਪਿਆਰ' ਦਾ ਹੀ ਪ੍ਰਤਿਬਿੰਬ ਅਤੇ ਪ੍ਰਤੀਕ ਹੈ। ਏਸੇ ਤਰ੍ਹਾਂ ਸੂਰਜ ਦਾ ਨਿੱਘ, ਪ੍ਰਕਾਸ਼ ਅਤੇ 'ਜੀਵਨ-ਰੌ' ਆਦਿ ਭੀ ਇਲਾਹੀ ਬਖਸ਼ਿਸ਼ ਦਾ ਹੀ ਪ੍ਰਗਟਾਵਾ ਅਤੇ ਪ੍ਰਤੀਕ ਹੈ।

'ਜੀਵ' ਵਿਚ ਪਰਮੇਸ਼ਰ ਦੀ 'ਅੰਸ਼' ਹੋਣ ਦੇ ਨਾਤੇ, ਅਤੇ ਕਾਇਨਾਤ ਦੇ ਜ਼ੱਰੇ-ਜ਼ੱਰੇ ਦੇ ਅੰਤ੍ਰ-ਆਤਮੇ, ਇਲਾਹੀ ਪ੍ਰੀਤ, ਪ੍ਰੇਮ, ਪਿਆਰ ਦੀ ਚਿਣੰਗ, ਕਿਰਨ, ਜਾਂ 'ਜੋਤ' ਮੌਜੂਦ ਹੈ। ਅਸਲ ਵਿਚ ਇਹ ਸਾਰੀ ਕਾਇਨਾਤ ਹੀ ਇਲਾਹੀ 'ਪ੍ਰੇਮ-ਪਿਆਰ' ਦਾ 'ਪ੍ਰਕਾਸ਼ ਰੂਪ' ਹੈ।

ਏਸੇ ਇਲਾਹੀ ਪਿਆਰ ਦੀ 'ਦੈਵੀ ਖਿੱਚ' (cosmic attraction) ਨਾਲ ਹੀ ਕਾਇਨਾਤ ਦਾ ਜ਼ੱਰਾ-ਜ਼ੱਰਾ ਇੱਕ ਦੂਜੇ ਵਲ, ਅਤੇ ਪਰਮੇਸ਼ਰ ਵਲ, ਕਿਸੇ ਸੂਖਮ, ਅਦ੍ਰਿਸ਼ਟ, ਅਭੁੱਲ 'ਹੁਕਮ ਦੀ ਤਾਰ' (Divine gravity) ਨਾਲ ਅਵੱਸ਼, ਸਹਿਜ ਸੁਭਾਏ, ਅਣਜਾਣੇ ਹੀ ਖਿੱਚੀਂਦਾ ਜਾ ਰਿਹਾ ਹੈ ਜਿਸ ਦੇ ਆਸਰੇ, ਸਾਰੀ ਕਾਇਨਾਤ ਜੁਗਾਂ ਜੁਗਾਂਤਰਾਂ ਤੋਂ 'ਬੱਝੀ' ਹੋਈ ਹੈ ਅਤੇ ਇਲਾਹੀ ਹੁਕਮ ਦੀ 'ਰਵਾਨਗੀ' ਵਿਚ ਚਲਦੀ ਜਾ ਰਹੀ ਹੈ।

ਏਸੇ ਇਲਾਹੀ 'ਹੁਕਮ' ਦੀ 'ਖਿੱਚ' ਦੀ 'ਪ੍ਰੀਤ-ਤਾਰ' ਨੂੰ ਹੀ 'ਨਾਮ' ਜਾਂ ਸ਼ਬਦ ਕਿਹਾ ਗਿਆ ਹੈ।

ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ।। (ਪੰਨਾ-827)

ਇਸ ਨਾਮ ਜਾਂ ਸ਼ਬਦ ਦੀ ਆਪ ਮੁਹਾਰੀ 'ਸਹਿਜ ਚਾਲ' ਨੂੰ ਹੀ 'ਹੁਕਮ' ਕਿਹਾ ਗਿਆ ਹੈ। ਜੋ ਕਾਇਨਾਤ ਦੇ ਜ਼ੱਰੇ-ਜ਼ੱਰੇ ਵਿਚ 'ਜੀਵਨ-ਰੌਂ' ਦੇ ਰੂਪ ਵਿਚ ਸਦੀਵੀ, ਓਤ-ਪੋਤ ਵਗ ਰਹੀ ਹੈ ਅਤੇ ਇਸ ਕਾਇਨਾਤ ਨੂੰ ਕਾਇਮ-ਦਾਇਮ ਅਤੇ 'ਸਹਿਜ ਚਾਲ' ਵਿਚ ਚਾਲੂ ਰੱਖਦੀ ਹੈ।

ਇਹ ਇਲਾਹੀ 'ਹੁਕਮ' ਦੀ —

ਪ੍ਰੀਤ-ਡੋਰੀ
ਪ੍ਰੀਤ-ਟੁੰਬਣੀ
ਪ੍ਰੀਤ-ਗੀਤ
ਪ੍ਰੇਮ-ਛੋਹ
ਸਹਿਜ-ਚਾਲ ਹੀ
ਗੁਰ ਪ੍ਰਸਾਦਿ ਹੈ
ਨਦਰ-ਕਰਮ ਹੈ
ਬਖ਼ਸ਼ਿਸ਼ ਹੈ
ਮਾਇਆ ਹੈ
ਸਬਦ ਹੈ
ਨਾਮ ਹੈ।

ਗੁਰਬਾਣੀ ਵਿਚ ਇਸ ਇਲਾਹੀ ਹੁਕਮ ਦੀ ਦੈਵੀ ਚਾਲ (ਰਵਾਨਗੀ) ਜਾਂ ਪਰਵਿਰਤੀ ਨੂੰ ਇਉਂ ਦਰਸਾਇਆ ਗਿਆ ਹੈ –

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।।
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।।
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।।
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ।।
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।।
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।। (ਜਪੁਜੀ ਸਾਹਿਬ)

ਹੁਕਮੇ ਆਇਆ ਹੁਕਮਿ ਸਮਾਇਆ।। ਹੁਕਮੇ ਦੀਸੈ ਜਗਤੁ ਉਪਾਇਆ।।

ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ॥
ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ॥
ਹੁਕਮੇ ਆਡਾਣੇ ਆਗਾਸੀ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ॥
ਹੁਕਮਿ ਉਪਾਏ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥
ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥ (ਪੰਨਾ–1037)

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥ (ਪੰਨਾ–55)

ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ॥ (ਪੰਨਾ–73)

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥ (ਪੰਨਾ–786)

(ਚਲਦਾ......)



# ਹੁਕਮੁ
## ਭਾਗ-2

ਜੇਕਰ ਨਿੱਕਾ ਬੱਚਾ ਕਿਸੇ ਕਾਰਣ ਗੁਆਚ ਜਾਵੇ ਅਤੇ ਵੱਡਾ ਹੋ ਕੇ ਆਪਣੇ ਹੀ ਬਾਪ ਦੇ ਰਾਜ ਵਿਚ ਨੌਕਰ ਹੋ ਜਾਵੇ ਤਾਂ ਉਸ ਨੂੰ ਹੋਰਨਾਂ ਵਾਂਗ ਹੀ ਉਸ ਦੀ ਲਿਆਕਤ ਅਤੇ ਕੰਮ ਅਨੁਸਾਰ ਉਜਰਤ ਮਿਲਦੀ ਹੈ ਅਤੇ ਉਸ ਨਾਲ ਨੌਕਰਾਂ ਵਾਲਾ ਹੀ ਵਰਤਾਵਾ ਕੀਤਾ ਜਾਂਦਾ ਹੈ ।

ਪਰ ਜੇਕਰ ਕਿਸੇ ਦੀ ਪ੍ਰੇਰਨਾ ਨਾਲ ਉਸ ਨੂੰ ਆਪਣੇ ਮਾਲਕ 'ਬਾਪ' ਦੀ ਜਾਣ ਪਹਿਚਾਣ ਹੋ ਜਾਵੇ ਤਾਂ ਉਹ ਨੌਕਰ ਤੋਂ ਬਦਲ ਕੇ, ਪੁੱਤਰ ਬਣ ਜਾਂਦਾ ਹੈ ਅਤੇ ਆਪਣੇ ਬਾਪ ਦੀ ਜਾਇਦਾਦ ਯਾ ਵਿਰਾਸਤ ਦਾ ਅਵੱਸ਼ ਹੀ 'ਹੱਕਦਾਰ' ਤੇ ਮਾਲਕ ਬਣ ਜਾਂਦਾ ਹੈ ।

ਏਸੇ ਤਰ੍ਹਾਂ ਅਸੀਂ 'ਜੀਵ', ਮਾਇਆ ਦੇ ਭ੍ਰਮ ਭੁਲਾਵੇ ਵਿਚ ਆਪਣੇ ਇਲਾਹੀ 'ਮਾਤਾ-ਪਿਤਾ' ਨੂੰ ਭੁਲ ਗਏ ਹਾਂ ਅਤੇ ਆਪਣੀ ਨਿੱਕੀ ਜਿਹੀ ਹਉਮੈ ਵਿਚ, ਆਪਣੇ ਹੀ ਭਾਣੇ ਵਿਚ ਵਿਚਰਦੇ ਹਾਂ।

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥ (ਪੰਨਾ-601)

ਅਤੇ 'ਜੋ ਮੈ ਕੀਆ ਸੋ ਮੈ ਪਾਇਆ'

ਦੇ ਅਸੂਲਾਂ ਅਨੁਸਾਰ ਪੰਜਾਂ ਦੀ ਗੁਲਾਮੀ ਵਿਚ ਮਾਇਕੀ ਜੀਵਨ ਭੋਗਦੇ ਹਾਂ।

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ (ਪੰਨਾ-133)

ਇਸ ਤਰ੍ਹਾਂ ਅਸੀਂ ਆਪਣੀ ਇਲਾਹੀ ਵਿਰਾਸਤ 'ਨਾਮ', ਪ੍ਰੀਤ, ਪ੍ਰੇਮ, ਰਸ, 'ਹੁਕਮੁ', ਚਾਉ, ਸੁਖ ਆਦਿ ਇਲਾਹੀ ਬਖ਼ਸ਼ਿਸ਼ਾਂ ਤੋਂ ਵਾਂਝੇ ਰਹਿੰਦੇ ਹਾਂ ਤੇ ਮਾਇਆ ਦੇ ਭਰਮ ਭੁਲਾਵੇ ਵਿਚ ਠੋਕਰਾਂ ਖਾਂਦੇ ਹੋਏ ਦੁਖੀ ਹੁੰਦੇ ਹਾਂ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥ (ਪੰਨਾ-400)

ਜੁਗਾਂ-ਜੁਗਾਤਰਾਂ ਤੋਂ ਗੁਰੂ, ਅਵਤਾਰ, ਮਹਾਂਪੁਰਖ, ਆਪਣੀਆਂ ਜੀਵਨੀਆਂ ਤੇ ਬਾਣੀਆਂ ਦੁਆਰਾ ਸਾਨੂੰ ਸਾਡੇ ਇਲਾਹੀ 'ਮਾਂ-ਬਾਪ' ਅਥਵਾ ਪਰਮੇਸ਼ਰ ਅਤੇ ਉਸ ਦੇ ਸੁਖਦਾਈ 'ਹੁਕਮ' ਦੀ ਬਾਬਤ ਉਪਦੇਸ਼ ਤੇ ਪ੍ਰੇਰਨਾ ਕਰਦੇ ਆਏ ਹਨ, ਪਰ ਫੇਰ ਭੀ ਸਾਨੂੰ ਆਪਣੀ ਇਲਾਹੀ 'ਵਿਰਾਸਤ' ਅਤੇ 'ਹੁਕਮ' ਦੀ ਅਜੇ ਤਾਂਈ 'ਸੋਝੀ' ਜਾਂ 'ਪਹਿਚਾਣ'

ਨਹੀਂ ਆਈ।

ਹੈਰਾਨੀ ਅਤੇ ਅਫਸੋਸ ਵਾਲੀ ਗੱਲ ਹੈ ਕਿ ਏਹੋ ਜਿਹੀ ਇਲਾਹੀ, 'ਧੁਰ ਕੀ ਬਾਣੀ' ਦੇ ਬੇਅੰਤ ਪਾਠ, ਕੀਰਤਨ, ਰੈਣ-ਸਬਾਈਆਂ, ਕਥਾਵਾਂ ਕਰਦਿਆਂ, ਸੁਣਦਿਆਂ ਹੋਇਆਂ ਭੀ, ਸਿਖ ਜਗਤ ਦਾ ਬਹੁਤਾ ਹਿੱਸਾ ਇਸ ਇਲਾਹੀ 'ਹੁਕਮ' ਦੇ ਅੰਤ੍ਰੀਵ, ਅਨੁਭਵੀ ਆਤਮਿਕ ਭੇਦ ਨੂੰ ਸਮਝਣ, ਜਾਨਣ, ਪਹਿਚਾਨਣ, ਸੀਝਣ, ਚੀਨਣ, ਬੁਝਣ, ਮੰਨਣ, ਕਮਾਉਣ ਤੋਂ ਅਸਮਰਥ ਰਿਹਾ ਹੈ।

ਸਾਡੀ ਇਸ ਧਾਰਮਿਕ, ਆਤਮਿਕ, ਅਣ-ਗਹਿਲੀ, ਅਵੇਸਲੇ-ਪਨ, ਬੇ-ਪ੍ਰਵਾਹੀ, ਬੇ-ਮੁਖਤਾਈ ਦਾ ਭਿਆਨਕ ਅਤੇ ਦੁਖਦਾਈ 'ਸਿੱਟਾ' ਸਾਡੇ ਜੀਵਨ ਦੇ ਮਾਨਸਿਕ, ਆਰਥਿਕ, ਰਾਜਸੀ, ਧਾਰਮਿਕ, ਆਤਮਿਕ ਜੀਵਨ ਦੇ ਹਰ ਪੱਖ ਵਿਚ ਪ੍ਰਤੱਖ ਜ਼ਾਹਿਰ ਹੋ ਰਿਹਾ ਹੈ।

ਇਸ ਇਲਾਹੀ ਗੁੱਝੇ, 'ਨਾਲ ਲਿਖੇ', 'ਹੁਕਮ' ਦੇ ਅੰਤ੍ਰੀਵ ਭੇਦ ਤੋਂ ਅਵੇਸਲੇ ਹੋ ਕੇ, ਆਪਣੀ ਸਿਆਣਪ ਵਿਚ 'ਆਪ-ਹੁਦਰੇ' ਹੋ ਕੇ, ਆਪਣੇ ਭਾਣੇ ਵਿਚ ਹੀ ਚਲਣ ਨੂੰ ਵਡਿਆਈ ਸਮਝਦੇ ਹਾਂ।

ਗੁਰਬਾਣੀ ਵਿਚ ਇਲਾਹੀ 'ਹੁਕਮ' ਨੂੰ ਨਾ-ਸਮਝਣ, ਨਾ ਬੁੱਝਣ ਜਾਂ ਨਾ-ਪਹਿਚਾਨਣ ਦੀ ਹਾਲਤ ਦੀ ਬਾਬਤ ਹੇਠ ਲਿਖੇ ਗੁਰਵਾਕਾਂ ਅਨੁਸਾਰ ਸਖ਼ਤ ਤਾੜਨਾ ਕੀਤੀ ਗਈ ਹੈ ਪਰ ਅਸੀਂ ਆਪਣੀ ਅਗਿਆਨਤਾ ਅਤੇ ਢੀਠਤਾਈ ਵਿਚ 'ਮਚਲੇ' ਹੋ ਕੇ, ਇਨ੍ਹਾਂ ਇਲਾਹੀ ਗੁਰ ਫੁਰਮਾਨਾਂ ਦੇ ਉਤੋਂ ਦੀ ਲੰਘ ਜਾਂਦੇ ਹਾਂ —

ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ (ਪੰਨਾ-1370)

ਹੁਕਮੁ ਨ ਜਾਣੈ ਬਪੁੜੇ ਭੂਲੇ ਫਿਰਹਿ ਗਵਾਰ ॥ (ਪੰਨਾ-66)

ਹੁਕਮੁ ਨ ਜਾਣੈ ਬਹੁਤਾ ਰੋਵੈ॥ ਅੰਦਰਿ ਧੋਖਾ ਨੀਦ ਨ ਸੋਵੈ ॥ (ਪੰਨਾ-85)

ਮਨਮੁਖ ਹੁਕਮੁ ਨਾ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ (ਪੰਨਾ-90)

ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ
ਅਗਿਆਨੁ ਮੁਠਾ ਬਿਖੁ ਮਾਇਆ ॥ (ਪੰਨਾ-303)

ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ (ਪੰਨਾ-560)

ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥ (ਪੰਨਾ-954-55)

ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥ (ਪੰਨਾ-1013)

ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥ (ਪੰਨਾ-1094)

ਅਸੀਂ ਆਪਣੇ ਸੁਨੇਹੇ ਵਾਇਰਲੈਸ (wireless) ਰਾਹੀਂ ਦੂਰ-ਦੁਰੇਡੇ ਭੇਜਦੇ ਹਾਂ। ਇਸੇ

ਤਰ੍ਹਾਂ ਦੂਰ-ਦੁਰਾਡਿਉਂ ਖਬਰਾਂ ਰੇਡੀਓ ਜਾਂ ਟੈਲੀਵੀਜ਼ਅਨ ਦੁਆਰਾ ਸੁਣਦੇ ਹਾਂ।

ਇਸ 'ਤਾਲ-ਮੇਲ' (communication) ਲਈ—

1. 'ਚਾਲੂ' ਰੇਡੀਓ (working radio)
2. ਇਕੋ ਲਹਿਰ (wave length)
3. 'ਖਾਸ' ਮੀਟਰ (particular cycle or meter)
4. ਦੂਜੇ ਪਾਸੇ ਤਾਕਤਵਰ ਟ੍ਰਾਂਸਮੀਟਰ (strong transmitter)
5. ਸਾਫ ਵਾਯੂ ਮੰਡਲ (clear atmosphere)

ਦੀ ਲੋੜ ਹੈ।

ਹਵਾ ਵਿਚ—ਕਿਸਮ ਕਿਸਮ ਦੀਆਂ ਅਵਾਜ਼ਾਂ ਭਰੀਆਂ ਹੋਈਆਂ ਹਨ ਪਰ ਜਦ ਸਾਡਾ ਰੇਡੀਓ ਕਿਸੇ ਖਾਸ ਮੀਟਰ ਅਤੇ ਵੇਵ-ਲੈਂਥ (wave-length) ਉਤੇ 'ਸੁਰ' (tune) ਕੀਤਾ ਹੋਇਆ ਹੋਵੇ ਤਾਂ ਉਸੇ ਵੇਵ ਲੈਂਥ ਅਤੇ ਮੀਟਰ ਵਾਲੀ ਅਵਾਜ਼ ਹੀ ਸੁਣੀ ਜਾਂਦੀ ਹੈ। ਏਸੇ ਤਰ੍ਹਾਂ ਜਦ ਅਸੀਂ ਕਿਸੇ ਨਾਲ 'ਗੱਲਾਂ' ਕਰਦੇ ਹਾਂ ਤਾਂ ਦੋਹਾਂ ਧਿਰਾਂ ਦੇ 'ਧਿਆਨ', ਵਲਵਲਿਆਂ ਦੀ ਵੇਵ ਲੈਂਥ ਇਕ ਸੁਰ ਵਿਚ ਹੋਣੀ ਚਾਹੀਦੀ ਹੈ, ਵਰਨਾ ਬੇ-ਧਿਆਨੀ ਬਾਤ ਚੀਤ ਦਾ ਕੋਈ ਸਿੱਟਾ ਨਹੀਂ ਨਿਕਲਦਾ।

ਸਾਡੇ 'ਵਲਵਲੇ' ਤਾਂ ਤ੍ਰੈ-ਗੁਣੀ ਮਾਇਕੀ ਦਾਇਰੇ ਅੰਦਰ, ਸਾਡੇ ਮਾਇਕੀ ਖਿਆਲਾਂ ਦਾ ਪ੍ਰਗਟਾਵਾ ਹੁੰਦੇ ਹਨ, ਜਿਨ੍ਹਾਂ ਦਾ ਮਨ, ਚਿੱਤ, ਬੁੱਧੀ ਦੇ ਵੇਵ ਲੈਂਥ ਤੇ ਹੀ 'ਤਾਲ-ਮੇਲ' ਜਾਂ 'ਲੇਵਾ-ਦੇਵੀ' ਹੋ ਸਕਦੀ ਹੈ।

ਇਲਾਹੀ 'ਹੁਕਮ' ਦੀ 'ਖੇਲ' ਉਚੇ-ਸੁਚੇ ਆਤਮਿਕ ਮੰਡਲ ਦੇ ਵੇਵ ਲੈਂਥ ਉਤੇ ਵਰਤਦੀ ਹੈ, ਜੋ ਮਾਨਸਿਕ ਨੀਵੇਂ ਬੁੱਧੀ ਮੰਡਲ ਦੇ ਵੇਵ ਲੈਂਥ ਉਤੇ ਸਮਝੀ, ਬੁੱਝੀ, ਪਕੜੀ ਨਹੀਂ ਜਾ ਸਕਦੀ।

ਇਹ ਇਲਾਹੀ 'ਹੁਕਮ' ਪਰਮੇਸ਼ਰ ਦੀ ਆਪਣੀ 'ਹੋਂਦ' ਵਿਚੋਂ ਉਪਜਿਆ ਹੈ, ਜਿਸ ਤਰ੍ਹਾਂ ਸੂਰਜ ਵਿਚੋਂ ਧੁੱਪ।

ਪਰਮੇਸ਼ਰ ਨੇ ਆਪਣੀ ਮੌਜ ਵਿਚ, ਇਹ 'ਹੁਕਮ-ਰੂਪੀ', 'ਪ੍ਰਕਾਸ਼' ਜਾਂ 'ਨਾਮ' ਦਾ ਵਿਕਾਸ ਕੀਤਾ ਅਤੇ ਸਾਰੀ ਕਾਇਨਾਤ ਦੇ ਜ਼ੱਰੇ-ਜ਼ੱਰੇ ਵਿਚ ਅੰਤ੍ਰ-ਆਤਮੇ 'ਰਵਿ ਰਹਿਆ ਭਰਪੂਰ ਹੈ', ਜਿਸ ਦੁਆਰਾ ਇਹ ਮਾਇਕੀ ਮੰਡਲ ਰਚਿਆ ਗਿਆ। ਜੋ 'ਹੁਕਮ' ਦੀ 'ਰਵਾਨਗੀ' ਜਾਂ ਸਹਿਜ-ਚਾਲ ਵਿਚ ਚਲ ਰਿਹਾ ਹੈ।

ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥
ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥...

ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥
ਹੁਕਮੇ ਬੰਨਿ੍ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥
ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥
ਹੁਕਮੇ ਗਣਤ ਗਣਾਈਐ ਪਿਆਰੈ ਹੁਕਮੇ ਹਉਮੈ ਦੋਇ ॥
ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥
ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥ (ਪੰਨਾ-636)

ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥ (ਪੰਨਾ-1241)

ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥ (ਪੰਨਾ-1289)

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ (ਪੰਨਾ-396)

ਪਰ ਅਸੀਂ ਆਪਣੀ ਸੀਮਤ ਬੁੱਧੀ ਦੁਆਰਾ, ਇਸ ਗੁੱਝੇ ਅਤਿ ਸੂਖਮ, ਅੰਤ੍-ਆਤਮੇ 'ਨਾਮ ਲਿਖੇ' ਇਲਾਹੀ 'ਹੁਕਮ' ਜਾਂ ਭਾਣੇ ਨੂੰ ਗਲਤ ਸਮਝੀ ਬੈਠੇ ਹਾਂ ਅਤੇ ਦਿਮਾਗੀ ਗਿਆਨ ਦੇ ਭਰਮ-ਭੁਲਾਵੇ ਵਿਚ 'ਠੋਕਰਾਂ' ਖਾਂਦੇ ਹਾਂ।

ਆਪਣੀ ਸਿਆਣਪ ਅਤੇ ਜਾਇਜ਼-ਨਜਾਇਜ਼ ਉਕਤੀਆਂ-ਜੁਗਤੀਆਂ ਨਾਲ, ਕਿਸੇ ਕਸ਼ਟ ਜਾਂ ਦੁਖ ਨੂੰ 'ਟਾਲਣ' ਦੀ ਕੋਸ਼ਿਸ਼ ਕਰਦੇ ਹਾਂ ਪਰ ਜਦ ਆਪਣੇ ਯਤਨ ਅਸਫਲ ਹੋ ਜਾਂਦੇ ਹਨ ਤਾਂ ਅੰਤ ਵਿਚ 'ਨਿਹੱਥੇ' ਜਾਂ 'ਨਿਰਆਸਰੇ' ਹੋ ਕੇ, ਉਸ ਕਲੇਸ਼ ਜਾਂ ਕਸ਼ਟ ਨੂੰ 'ਰੱਬ' ਦਾ 'ਭਾਣਾ' ਜਾਂ 'ਹੁਕਮ' ਕਹਿ ਕੇ ਆਪਣੇ ਮਨ ਨੂੰ ਦਿਲਾਸਾ ਦਿੰਦੇ ਹਾਂ।

ਗੁਰਬਾਣੀ ਅਨੁਸਾਰ ਇਸ ਇਲਾਹੀ 'ਹੁਕਮ' ਨੂੰ ਸੀਮਤ ਦਿਮਾਗੀ ਗਿਆਨ ਨਾਲ, ਜਾਣਿਆ, ਸਮਝਿਆ, ਬੁਝਿਆ ਨਹੀਂ ਜਾ ਸਕਦਾ, ਕਿਉਂਕਿ ਇਹ 'ਹੁਕਮ' ਆਤਮਿਕ ਮੰਡਲ ਦੀ ਇਲਾਹੀ 'ਖੇਲ' ਹੈ। ਇਹ ਤਾਂ ਬੁੱਧੀ ਮੰਡਲ ਤੋਂ ਉਤਾਹਾਂ ਉਠ ਕੇ ਆਤਮਿਕ ਮੰਡਲ ਦੇ ਵੇਵ ਲੈਂਥ ਤੇ, ਅੰਤ੍-ਆਤਮੇ, ਅਨੁਭਵ ਦੁਆਰਾ ਹੀ ਬੁਝਿਆ, ਸੀਝਿਆ, ਪਹਿਚਾਣਿਆ ਜਾ ਸਕਦਾ ਹੈ। ਇਸੇ ਕਾਰਣ, ਗੁਰਬਾਣੀ ਵਿਚ 'ਹੁਕਮ' ਨੂੰ ਬੁੱਧੀ ਨਾਲ 'ਸਮਝਣਾ' ਨਹੀਂ ਦਸਿਆ, ਬਲਕਿ 'ਹੁਕਮ' ਦੇ ਆਤਮਿਕ 'ਗੁਝੇ-ਭੇਦ' ਨੂੰ 'ਬੁਝਣ', 'ਪਹਿਚਾਨਣ' ਦੀ ਪ੍ਰੇਰਨਾ ਹੈ, ਜੋ ਕਿ ਸਿਰਫ ਅੰਤ੍-ਆਤਮੇ 'ਅਨੁਭਵ' ਦੁਆਰਾ ਹੀ ਹੋ ਸਕਦਾ ਹੈ।

ਇਸ ਅਪਾਰ, ਗੁੱਝੇ ਇਲਾਹੀ 'ਹੁਕਮ' ਨੂੰ ਬੁਝਣਾ, ਪਹਿਚਾਨਣਾ, ਮੰਨਣਾ ਜਾਂ 'ਕਮਾਉਣਾ' ਜੀਵ ਦੇ ਆਤਮਿਕ ਮੰਡਲ ਦੀ 'ਖੇਲ' ਹੈ।

ਸੀਮਤ ਬੁੱਧੀ ਵਾਲੇ 'ਜੀਵ' ਆਪਣੀ ਦਿਮਾਗੀ ਸਿਆਣਪ ਨਾਲ ਇਸ ਇਲਾਹੀ 'ਹੁਕਮ' ਨੂੰ ਨਾ 'ਬੁਝ' ਸਕਦੇ ਹਨ ਅਤੇ ਨਾ 'ਮੰਨ' ਜਾਂ 'ਕਮਾ' ਸਕਦੇ ਹਨ, ਕਿਉਂਕਿ ਦੋਹਾਂ ਹਾਲਤਾਂ ਦੇ ਵੇਵ ਲੈਂਥ ਵਿਚ ਬੜਾ 'ਅੰਤਰ' (variation) ਹੈ, ਤੇ ਜ਼ਮੀਨ ਅਸਮਾਨ ਦਾ ਫ਼ਰਕ

ਹੈ। ਐਵੇਂ ਆਪਣੀ ਸਿਆਣਪ ਅਤੇ ਆਤਮਿਕ ਮੰਡਲ ਦੇ ਇਲਾਹੀ ਹੁਕਮ ਦੇ ਦਿਮਾਗੀ ਅਰਥ ਅਤੇ ਵਿਆਖਿਆ ਕਰ ਛਡਦੇ ਹਾਂ ਅਤੇ ਆਪਣੀ 'ਹਉਮੈ' ਨੂੰ ਪੱਠੇ ਪਾ ਕੇ ਆਪਣੇ ਆਪ ਅਤੇ ਸਰੋਤਿਆਂ ਨੂੰ ਭੁਲੇਖਿਆਂ ਵਿਚ ਫਸਾਈ ਰਖਦੇ ਹਾਂ।

ਸਾਡੀ ਠੁੱਲੀ ਆਵਾਜ਼ ਨੂੰ ਕਿਸੇ ਦੂਜੇ ਵੇਵਲੈਂਥ ਉਤੇ, ਪਕੜਿਆ ਜਾਂ ਸੁਣਿਆ ਨਹੀਂ ਜਾ ਸਕਦਾ। ਏਸੇ ਤਰ੍ਹਾਂ ਦਿਮਾਗੀ ਖਿਆਲ, ਵਲਵਲੇ ਭੀ, ਦੂਜੀਆਂ ਲਹਿਰਾਂ (wave length) ਤੇ ਪਕੜੇ ਜਾਂ 'ਜਾਣੇ' ਨਹੀਂ ਜਾ ਸਕਦੇ। ਹਰ ਇਕ ਜੀਵ ਦੇ ਭਿੰਨ-ਭਿੰਨ ਖਿਆਲਾਂ ਦੇ ਵਲਵਲਿਆਂ ਦੀਆਂ ਅੱਡ-ਅੱਡ ਲਹਿਰਾਂ ਹੁੰਦੀਆਂ ਹਨ। ਜਿਸ ਕਾਰਣ ਅਸੀਂ ਇਕ ਦੂਜੇ ਨੂੰ ਸਮਝ ਨਹੀਂ ਸਕਦੇ। ਇਸੇ ਲਈ ਮਾਇਕੀ ਮੰਡਲ ਵਿਚ—

ਗਲਤ ਫਹਿਮੀ (misunderstanding), ਗਲਤ ਨਿਸਚੇ (misconceptions), ਸ਼ੱਕ, ਈਰਖਾ, ਖਿੱਚੋ-ਤਾਣ, ਵਿਰੋਧ, ਲੜਾਈਆਂ ਦਾ—ਘਰਾਂ, ਦਫ਼ਤਰਾਂ, ਸਰਕਾਰਾਂ, ਸ਼ਹਿਰਾਂ, ਮੁਲਕਾਂ ਤੇ ਸ੍ਰਿਸ਼ਟੀ ਵਿਚ ਬੋਲ-ਬਾਲਾ ਹੈ ਅਤੇ ਏਕਤਾ, ਇਕਸੁਰਤਾ, ਮੈਤਰੀ-ਭਾਵ, ਹਮਦਰਦੀ, ਦਇਆ, ਖਿਮਾਂ, ਪਿਆਰ ਦਾ, ਦੁਨੀਆਂ ਵਿਚ ਕਾਲ ਪੈ ਰਿਹਾ ਹੈ।

ਇਸ ਦਾ ਮੂਲ ਕਾਰਣ ਇਲਾਹੀ 'ਇਕੋ ਹੁਕਮ' ਨੂੰ 'ਨਾ ਬੁਝਣਾ' ਹੀ ਹੈ।

ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ ॥ (ਪੰਨਾ-1423)

ਅਵਾਜ਼ ਅਤੇ ਵਲਵਲੇ ਤਾਂ ਮਾਇਕੀ ਮੰਡਲ ਦੇ ਵੇਵਲੈਂਥ ਉਤੇ ਕੰਮ ਕਰਦੇ ਹਨ, ਪਰ ਗੁਰਬਾਣੀ 'ਆਤਮ ਮੰਡਲ' ਵਿਚ ਸਤਿਗੁਰਾਂ ਦੇ ਅਤਿ ਸੂਖਮ ਇਲਾਹੀ ਵਲਵਲਿਆਂ ਅਤੇ ਪ੍ਰੇਮ ਭਾਵਨਾਵਾਂ ਦਾ ਪ੍ਰਗਟਾਵਾ ਹੈ, ਜੋ 'ਤਤ ਰੂਪੀ' ਵੇਵਲੈਂਥ ਦੁਆਰਾ ਪ੍ਰਕਾਸ਼ਤ ਹੋ ਕੇ 'ਰਵਿ ਰਹੀ ਭਰਪੂਰ' ਹੈ।

ਇਹ ਆਤਮਿਕ 'ਤਤ-ਸਰੂਪੀ' ਵੇਵਲੈਂਥ (spiritual institutional wave length) ਉਤੇ ਪ੍ਰਕਾਸ਼ਤ ਹੋਈ ਰੱਬੀ 'ਬਾਣੀ', 'ਹੁਕਮ', 'ਨਾਮ', 'ਸ਼ਬਦ', ਮਾਇਕੀ ਮੰਡਲ ਦੀ ਸੀਮਤ ਬੁੱਧੀ ਦੀਆਂ ਮਾਇਕੀ ਲਹਿਰਾਂ (cosmic wave lengths) ਦੀ 'ਪਕੜ' ਤੋਂ ਪਰ੍ਹੇ ਹੈ।

ਇਹੋ ਕਾਰਣ ਹੈ ਕਿ ਬੇਅੰਤ ਪਾਠ, ਕਥਾ, ਕੀਰਤਨ ਹੁੰਦਿਆਂ ਹੋਇਆਂ ਵੀ ਅਸੀਂ ਗੁਰਬਾਣੀ ਦੇ ਅੰਤ੍ਰੀਵ 'ਤਤ-ਰੂਪੀ' 'ਅਨੁਭਵੀ ਭਾਵਨਾਵਾਂ' (spiritual essence) ਤੋਂ ਵਾਂਝੇ ਜਾ ਰਹੇ ਹਾਂ।

ਜਦ ਇਸ ਗੁੱਝੇ ਆਤਮਿਕ ਮੰਡਲ ਵਿਚੋਂ ਉਪਜਿਆ ਹੋਇਆ ਇਲਾਹੀ 'ਹੁਕਮ' ਅਸੀਂ ਆਪਣੀ ਮਾਇਕੀ ਸੀਮਤ ਬੁੱਧੀ ਦੇ ਵੇਵਲੈਂਥ ਨਾਲ 'ਪਕੜ' ਸੁਣ, ਬੁਝ, 'ਪਹਿਚਾਣ' ਹੀ ਨਹੀਂ ਸਕਦੇ ਤਾਂ ਇਸ 'ਹੁਕਮ' ਨੂੰ ਮੰਨਣਾ ਜਾਂ ਕਮਾਉਣਾ ਕਿਵੇਂ ਹੋ ਸਕਦਾ ਹੈ ?

ਦਿਮਾਗੀ ਤੌਰ ਤੇ ਤਾਂ ਅਸੀਂ ਇਲਾਹੀ 'ਹੁਕਮ' ਦੀ ਬਾਬਤ ਘਨੇਰੀਆਂ ਗੱਲਾਂ, ਬਹਿਸਾਂ, ਗਿਆਨ ਘਟਦੇ ਹਾਂ, ਅਤੇ ਲੋਕਾਂ ਨੂੰ ਇਸ ਰੱਬੀ ਹੁਕਮ ਨੂੰ ਮੰਨਣ ਤੇ ਕਮਾਉਣ ਦੀ ਪ੍ਰੇਰਨਾ

ਕਰਦੇ ਹਾਂ, ਪਰ ਆਪ ਖੁਦ ਮਾਇਆ ਦੇ ਭਰਮ ਭੁਲਾਵੇ ਵਿਚ ਆਪਣੀ ਹਉਮੈ ਦੇ ਅਧੀਨ ਆਪਣੇ ਹੀ 'ਹੁਕਮ' ਜਾਂ ਭਾਣੇ ਵਿਚ ਚਲ ਰਹੇ ਹਾਂ।

ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥ (ਪੰਨਾ-474)

ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥ (ਪੰਨਾ-423)

ਖਬਰਾਂ ਸੁਨਣ ਲਈ ਅਸੀਂ ਉਸ ਮੀਟਰ ਅਤੇ ਵੇਵਲੈਂਥ ਉਤੇ ਰੇਡੀਓ ਲਾਉਂਦੇ ਹਾਂ, ਜਿਸ ਤੋਂ ਉਹ ਖ਼ਬਰਾਂ ਪ੍ਰਕਾਸ਼ਤ ਹੁੰਦੀਆਂ ਹਨ। ਹੋਰ ਕਿਸੇ ਮੀਟਰ ਅਤੇ ਵੇਵਲੈਂਥ ਤੇ ਉਹ ਖਬਰਾਂ ਸੁਣੀਆਂ ਨਹੀਂ ਜਾ ਸਕਦੀਆਂ।

ਸਾਡਾ ਧਿਆਨ, ਬਿਰਤੀ, 'ਸੁਰਤੀ' ਦੀ 'ਸੂਈ' ਤਾਂ ਬਾਹਰ ਮੁਖੀ ਮਾਇਕੀ ਮੰਡਲ ਦੇ ਮੋਹ-ਮਾਇਆ ਵਿਚ ਖੱਚਤ ਅਤੇ ਗਲਤਾਨ ਹੈ।

ਏਸੇ ਲਈ ਅਸੀਂ ਆਪਣੇ ਅੰਤ੍ਰ-ਆਤਮੇ 'ਤੱਤ ਰੂਪੀ' 'ਅਨੁਭਵੀ' ਰੇਡੀਓ ਤੋਂ ਉਕਾ ਹੀ—

ਬੇ-ਖਬਰ, ਬੇ-ਪ੍ਰਵਾਹ, ਅਨਜਾਣ, ਅਗਿਆਨੀ, ਅਵੇਸਲੇ, ਮਚਲੇ ਹੋਇ ਹੋਇ ਹਾਂ। ਜਿਸ ਕਾਰਣ ਅਸੀਂ ਇਸ ਗੁਝੇ, ਅੰਤ੍ਰੀਵ, 'ਨਾਲ ਲਿਖੇ' ਇਲਾਹੀ ਹੁਕਮ ਨੂੰ 'ਸੁਨਣ', 'ਬੁਝਣ' 'ਪਹਿਚਾਨਣ' ਤੋਂ ਅਸਮਰਥ ਹਾਂ, ਮੰਨਣਾ ਅਤੇ ਕਮਾਉਣਾ ਤਾਂ ਕੀ ਸੀ।

ਇਸ ਲਈ ਸੂਖਮ ਇਲਾਹੀ 'ਹੁਕਮ' ਨੂੰ ਬੁੱਝਣ, ਪਹਿਚਾਨਣ ਲਈ, ਬਾਹਰਮੁਖੀ ਧਿਆਨ, ਸੁਰਤੀ-ਬਿਰਤੀ ਨੂੰ ਆਪਣੇ ਅੰਦਰ ਆਤਮਾ ਵਲ 'ਮੋੜਨਾ' ਪਵੇਗਾ।

ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ (ਪੰਨਾ-646)

ਪਰ ਜੁਗਾਂ-ਜੁਗਾਂਤਰਾਂ ਤੋਂ ਮਨਾਂ ਦੀ ਬਿਰਤੀ ਨੂੰ ਬਾਹਰ-ਮੁਖੀ ਮਾਇਕੀ ਮੰਡਲ ਵਿਚ ਖਿੰਡਣ, ਦੌੜਨ, ਦੁੜੰਗੇ ਲਾਉਣ ਅਤੇ ਮਾਨਸਿਕ ਰੰਗ-ਰਸ ਭੋਗਣ ਵਿਚ ਹੀ ਖੱਚਤ ਹੋਣ ਦੀ ਆਦਤ ਪਈ ਹੋਈ ਹੈ। ਇਨ੍ਹਾਂ ਬਿਰਤੀਆਂ ਨੂੰ ਇਕਾਗਰ ਕਰਕੇ ਅੰਤ੍ਰ-ਮੁਖੀ 'ਮੋੜਨਾ' ਅਤਿਅੰਤ ਕਠਨ ਹੈ। ਇਹੋ ਕਾਰਣ ਹੈ ਕਿ ਪਾਠ, ਪੂਜਾ, ਕੀਰਤਨ, ਸਿਮਰਨ, ਸਮਾਧੀ ਵਿਚ ਭੀ ਸਾਡਾ ਮਨ ਨਹੀਂ ਟਿਕਦਾ। ਜਗਿਆਸੂਆਂ ਦੀ ਇਹ ਆਮ ਸ਼ਕਾਇਤ ਸੁਣੀ ਜਾਂਦੀ ਹੈ।

ਇਸ ਲਈ ਅਸਾਧ, ਅਵਾਰਾ, ਬੇ-ਲਗਾਮੇ ਮਨ ਨੂੰ ਅੰਤ੍ਰ-ਮੁਖੀ ਮੋੜਨਾ ਅਤਿ ਕਠਨ ਖੇਲ ਹੈ।

ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ (ਪੰਨਾ-219)

ਪਰ ਮਨ ਨੂੰ ਮੋੜ ਕੇ ਅੰਤ੍ਰ-ਮੁਖੀ ਸਿਮਰਨ ਅਭਿਆਸ ਕੀਤੇ ਬਗੈਰ ਆਤਮਿਕ ਮੰਡਲ ਦੇ ਉਚੇ-ਸੁਚੇ ਇਲਾਹੀ 'ਤੱਤ-ਰੂਪ ਹੁਕਮੁ' ਨੂੰ ਜਾਣਿਆ, ਬੁੱਝਿਆ, ਪਹਿਚਾਣਿਆ ਨਹੀਂ

ਜਾ ਸਕਦਾ।

ਗੁਰਮਤਿ ਅਨੁਸਾਰ, ਇਸ 'ਕਠਨ' ਆਤਮਿਕ 'ਖੇਲ' ਨੂੰ ਕਮਾਉਣ ਲਈ ਬਖਸ਼ਿਆ ਹੋਇਆਂ ਮਹਾਂ-ਪੁਰਖਾਂ, ਗੁਰਮੁਖ ਪਿਆਰਿਆਂ ਦੀ ਸੰਗਤ ਅਤੇ ਸੇਵਾ, ਅਤਿਅੰਤ ਲਾਭਦਾਇਕ ਅਤੇ ਸਹਾਇਕ ਹੁੰਦੀ ਹੈ।

ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ (ਪੰਨਾ-12)

ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥ (ਪੰਨਾ-1208)

ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥ (ਪੰਨਾ-218)

ਇਹ ਇਲਾਹੀ, ਅਨੋਖੀ, ਅਸਚਰਜ, ਅਤਿ ਸੂਖਮ ਹੁਕਮ ਦੀ 'ਲੁਕਮਿਚਾਈ' ਦੀ 'ਖੇਲ', ਅਦ੍ਰਿਸ਼ਟ ਤੌਰ ਤੇ ਸਦੀਵੀ ਵਰਤ ਰਹੀ ਹੈ, ਜਿਸ ਵਿਚ ਪਰਮਾਤਮਾ ਆਪਣੇ ਅਚਰਜ 'ਚੋਜ' ਦੁਆਰਾ ਆਪ ਹੀ ਲੁਕਿਆ ਹੋਇਆ ਹੈ ਅਤੇ ਆਪ ਹੀ 'ਜੀਵਾਂ' ਵਿਚ ਵਿਚਰ ਕੇ ਆਪਣਾ 'ਹੁਕਮ' ਵਰਤਾ ਰਿਹਾ ਹੈ। ਆਪ ਹੀ ਆਪਣੇ ਪਿਆਰਿਆਂ ਸੰਤਾਂ, ਮਹਾਂ ਪੁਰਖਾਂ ਦੀਆਂ 'ਬਾਣੀਆਂ' ਦੁਆਰਾ ਆਪਣੇ 'ਹੁਕਮ' ਨੂੰ ਮੰਨਣ ਦੀ ਜਾਚ ਜਾਂ ਗਿਆਨ ਦੇ ਰਿਹਾ ਹੈ।

ਇਸ 'ਖੇਲ' ਵਿਚ ਅਚੰਭੇ ਵਾਲੀ ਗੱਲ ਇਹ ਹੈ ਕਿ ਅਕਾਲ ਪੁਰਖ ਆਪਣੇ ਆਪ ਹੀ ਦੋਹੀਂ ਪਾਸੀ ਗੁਪਤ ਤੌਰ ਤੇ ਖੇਲ ਰਿਹਾ ਹੈ ਅਤੇ ਨਾਲ ਹੀ ਆਪਣੀ ਰਚੀ ਹੋਈ 'ਖੇਲ' ਨੂੰ ਆਪ ਹੀ ਦੇਖ ਕੇ ਪ੍ਰਸੰਨ ਹੋ ਰਿਹਾ ਹੈ। "ਦੇਖਨ ਕੋ ਪਰਪੰਚ ਕੀਆ॥"

ਇਸ ਸਾਰੀ ਅਨੋਖੀ, ਬਚਿਤ੍ਰ, ਅਚਰਜ, ਗੁਪਤ, ਨਿਰਾਲੀ, ਇਲਾਹੀ 'ਪ੍ਰਿਮ-ਖੇਲ' ਵਿਚ ਅਕਾਲ ਪੁਰਖ ਦੇ ਪਿਆਰ, ਬਖਸ਼ਿਸ਼, ਗੁਰਪ੍ਰਸਾਦਿ ਦੀ ਆਤਮਿਕ ਰੌਂ ਦੀ 'ਰਵਾਨਗੀ' ਜਾਂ 'ਸਹਿਜ ਚਾਲ' ਨੂੰ ਹੀ 'ਹੁਕਮੁ' ਕਿਹਾ ਗਿਆ ਹੈ।

ਇਸ ਸਾਰੀ 'ਇਲਾਹੀ' ਗੁਪਤ ਖੇਲ ਅਥਵਾ 'ਹੁਕਮੁ' ਵਿਚ ਕੋਈ ਅਤਿ ਸੂਖਮ 'ਗੁੱਝਾ-ਭੇਦ' ਹੈ, ਜਿਸ ਨੂੰ ਕਿਸੇ ਵਿਰਲੇ ਬਖਸ਼ੇ ਹੋਏ ਗੁਰਮੁਖ ਪਿਆਰੇ ਨੇ ਹੀ ਅੰਤ੍ਰ-ਆਤਮੇ, ਅਨੁਭਵ ਦੁਆਰਾ ਬੁੱਝਿਆ, ਜਾਣਿਆ, ਪਹਿਚਾਣਿਆ ਹੈ ਅਤੇ ਐਸੇ ਮਹਾਂ ਪੁਰਖ ਹੀ ਇਸ ਊਚਮ-ਊਚੀ, ਸੂਚਮ-ਸੂਚੀ ਇਲਾਹੀ 'ਪ੍ਰੇਮ-ਖੇਲ', 'ਖੇਲ-ਨਿਰਾਲੀ' ਦੇ 'ਹੁਕਮ' ਨੂੰ 'ਬੁੱਝ' ਕੇ ਸਹਿਜ-ਸੁਭਾਇ 'ਭਾਣਾ ਮੰਨ' ਜਾਂ 'ਕਮਾ' ਰਹੇ ਹਨ।

ਇਸ ਲੇਖ ਦੇ ਆਰੰਭ ਵਿਚ ਲਿਖਿਆ ਜਾ ਚੁੱਕਿਆ ਹੈ ਕਿ 84 ਲੱਖ ਜੂਨਾਂ 'ਨਾਲ ਲਿਖੇ' ਗੁੱਝੇ, ਇਲਾਹੀ ਹੁਕਮ ਵਿਚ ਉਪਜਦੀਆਂ, ਪਲਦੀਆਂ ਅਤੇ 'ਲੈ' ਹੁੰਦੀਆਂ ਹਨ ਅਤੇ 'ਇਲਾਹੀ ਰੌਂ' ਦੀ ਰਵਾਨਗੀ ਦੀ 'ਸਹਿਜ ਚਾਲ' ਦੀਆਂ 'ਲਹਿਰਾਂ' ਉਤੇ 'ਨਿਸਚਿੰਤ ਅਤੇ ਨਿੱਸਲ' ਹੋ ਕੇ ਆਪਣੇ ਸ਼ਹੁ-ਸਾਗਰ ਵਲ ਅਨਜਾਣੇ, ਅਭੋਲ, ਸਹਿਜ-ਸੁਭਾਇ ਹੀ ਰੁੜ੍ਹੀਆਂ ਜਾ ਰਹੀਆਂ ਹਨ।

ਪਰ ਇਨਸਾਨ ਹੀ ਇਕ ਐਸੀ ਜੂਨ ਹੈ, ਜੋ ਆਪਣੀ ਸਿਆਣਪ, ਉਕਤੀਆਂ-ਜੁਗਤੀਆਂ, ਏਹੜ-ਤੇਹੜ ਦੁਆਰਾ ਇਲਾਹੀ 'ਹੁਕਮ' ਦੀ ਰਵਾਨਗੀ ਦੀ 'ਸਹਿਜ-ਚਾਲ' ਜਾਂ 'ਭਾਣੇ' ਵਿਚੋਂ ਨਿਕਲ ਕੇ, ਆਪਣੀ ਨਿੱਕੀ ਜਿਹੀ ਹਉਮੈ ਦੇ 'ਘੁੰਮਣ-ਘੇਰ' (whirlpool) ਵਿਚ ਫਸ ਜਾਂਦਾ ਹੈ ਅਤੇ 'ਕਰਮ-ਬੱਧ' ਹੋ ਕੇ 'ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ' ਵਾਲਾ ਜੀਵਨ ਬਤੀਤ ਕਰਦਾ ਹੈ।

ਮਿਸਾਲ ਦੇ ਤੌਰ ਤੇ 'ਨਹਿਰ' ਦੇ ਵਿਚਕਾਰ ਕੋਈ ਲੱਕੜੀ, ਪਾਣੀ ਦੀਆਂ ਲਹਿਰਾਂ ਉਤੇ, ਬਗੈਰ ਕਿਸੇ ਸਿਆਣਪ ਜਾਂ ਖੇਚਲ ਦੇ, ਆਪ-ਮੁਹਾਰੇ, ਅਭੋਲ ਹੀ ਪਾਣੀ ਦੇ ਵੇਗ ਵਿਚ ਰੁੜ੍ਹੀ ਜਾਂਦੀ ਹੈ, ਪਰ ਜੇ ਕਿਸੇ ਵਜ੍ਹਾ ਨਾਲ ਉਹ ਲੱਕੜੀ ਨਹਿਰ ਦੇ ਕੰਢੇ ਵਲ ਰਿਸਕ ਜਾਵੇ ਤਾਂ ਕਿਸੇ ਪੁਲ ਦੇ ਥਮਲੇ ਕੋਲ ਪਾਣੀ ਦੇ 'ਘੁੰਮਣ-ਘੇਰ' ਵਿਚ ਫਸ ਜਾਂਦੀ ਹੈ।

ਇਹ ਨਹਿਰ ਵਿਚ ਰੁੜ੍ਹੀ ਜਾਂਦੀ ਲੱਕੜ ਦਾ ਉਦਾਹਰਣ, ਇਨ-ਬਿਨ ਇਨਸਾਨ ਤੇ ਢੁੱਕਦਾ ਹੈ, ਕਿਉਂਕਿ ਇਨਸਾਨ ਹੀ ਤੀਖਣ ਬੁੱਧੀ ਵਾਲੀ ਐਸੀ 'ਜੂਨ' ਹੈ ਜੋ ਆਪਣੀ ਸਿਆਣਪ ਉਕਤੀਆਂ-ਜੁਗਤੀਆਂ ਦੇ ਕਾਰਣ ਇਲਾਹੀ 'ਹੁਕਮ ਦੀ ਰਵਾਨਗੀ' ਦੀ 'ਸਹਿਜ ਚਾਲ' ਜਾਂ 'ਭਾਣੇ' ਵਿਚੋਂ ਨਿਕਲ ਕੇ ਆਪਣੀ ਨਿੱਕੀ ਜਿਹੀ 'ਹਉਮੈ' ਦੇ ਘੁੰਮਣ ਘੇਰ ਜਾਂ 'ਚੌਰਾਸੀ' ਦੇ 'ਆਵਾਗਵਨ' ਦੇ ਚੱਕਰ ਦੇ 'ਫੇਰ' ਵਿਚ ਫਸ ਜਾਂਦੀ ਹੈ ਅਤੇ ਕਰਮਾਂ ਅਨੁਸਾਰ ਦੁਖ ਭੋਗਦੀ ਹੈ।

ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥ (ਪੰਨਾ-1419)

ਪੁਲਾੜ ਵਿਚ ਤੇਜ਼ ਰਫ਼ਤਾਰ ਦੀਆਂ ਹਵਾਈ ਧਾਰਾਂ (strong air currents) ਹੁੰਦੀਆਂ ਹਨ ਜੋ 'ਵਾ-ਵਰੋਲੇ' ਵਾਂਗ ਵਗਦੀਆਂ ਹਨ। ਇਨ੍ਹਾਂ 'ਤੂਫਾਨੀ-ਵਾਯੂ-ਧਾਰਾਂ' ਨੂੰ 'ਹਨੇ ਰੀ' ਭੀ ਕਿਹਾ ਜਾਂਦਾ ਹੈ। ਹਨੇਰੀ ਜਾਂ 'ਵਾ-ਵਰੋਲੇ' ਤਾਂ ਧਰਤੀ ਉਤੇ ਵਾਯੂ-ਮੰਡਲ ਵਿਚ ਕਦੇ ਕਦੇ ਚਲਦੇ ਹਨ, ਪਰ ਸ਼ਕਤੀ-ਮਾਨ ਤੂਫਾਨੀ ਵਾਯੂ ਧਾਰਾਂ ਬਦਲਾਂ ਤੋਂ ਬਹੁਤ ਉਪਰ ਪੁਲਾੜ ਵਿਚ ਅਕਸਰ ਚਲਦੀਆਂ ਰਹਿੰਦੀਆਂ ਹਨ। 'ਵਾ-ਵਰੋਲੇ' ਵਾਂਗ ਜੇ ਕੋਈ ਚੀਜ਼ ਇਨ੍ਹਾਂ 'ਤੂਫਾਨੀ-ਵਾਯੂ-ਧਾਰਾਂ' ਵਿਚ ਵੜ ਜਾਵੇ ਤਾਂ ਤਿੱਖ ਵਹਿਣ ਵਿਚ ਆਪ ਮੁਹਾਰੇ ਹੀ ਉਡੀ ਜਾਂਦੀ ਹੈ। ਇਸੇ ਤੂਫਾਨੀ ਵਾਯੂ 'ਵਹਿਣ' (air current) ਵਿਚ ਅਸੀਂ ਉਡਨ-ਖਟੋਲਾ (gliders) ਉਡਾਉਂਦੇ ਹਾਂ, ਜੋ ਇਸ ਵਹਿਣ ਦੀ ਬੇਅੰਤ ਸ਼ਕਤੀ ਦੁਆਰਾ ਪੁਲਾੜ ਵਿਚ ਆਪ-ਮੁਹਾਰੇ ਉਡਦੇ ਜਾਂਦੇ ਹਨ।

ਐਨ ਏਸੇ ਤਰ੍ਹਾਂ, ਆਤਮਿਕ ਮੰਡਲ ਵਿਚ ਇਲਾਹੀ 'ਹੁਕਮ', 'ਜੀਵਨ- ਰੌਂ', 'ਨਾਮ' ਦੀ ਰਵਾਨਗੀ ਦੀ ਸਹਿਜ-ਚਾਲ ਰਵਿ-ਰਹੀ ਭਰਪੂਰ ਹੈ।

ਏਸ 'ਰਵਾਨਗੀ' ਜਾਂ 'ਹੁਕਮ' ਵਿਚ ਜੀਵ ਨੂੰ ਸਿਆਣਪਾਂ, ਉਕਤੀਆਂ, ਜੁਗਤੀਆਂ, ਏਹੜ-ਤੇਹੜ, ਸੰਕਲਪ-ਵਿਕਲਪ, ਆਸਾ-ਮਨਸਾ, ਸਕੀਮਾਂ, ਫਿਕਰ-ਚਿੰਤਾਂ ਕਰਨ ਦੀ ਲੋੜ ਨਹੀਂ ਪੈਂਦੀ, ਕਿਉਂਕਿ ਰੱਬੀ 'ਹੁਕਮ' ਦੀ 'ਜੀਵਨ-ਰੌਂ' ਆਪ ਹੀ ਸਾਡੇ ਜੀਵਨ ਦੇ ਜਹਾਜ਼, ਬੋਹਿਥ (glider) ਨੂੰ ਆਪਣੀ 'ਸਹਿਜ-ਚਾਲ' ਜਾਂ 'ਭਾਣੇ' ਵਿਚ ਅਨਜਾਣੇ,

ਅਭੋਲ, ਸਹਿਜ-ਸੁਭਾਇ ਹੀ ਚਲਾ ਰਹੀ ਹੈ। ਸਾਨੂੰ ਆਪਣੀ ਨਿੱਕੀ ਜਿਹੀ ਸੀਮਤ ਬੁੱਧੀ ਦੀਆਂ ਸਿਆਣਪਾਂ, ਸਕੀਮਾਂ ਘੋਟਣੀਆਂ ਨਹੀਂ ਪੈਂਦੀਆਂ, ਕਿਉਂਕਿ ਸਾਡਾ ਮਨ, ਚਿੱਤ, ਬੁੱਧੀ ਅਕਾਲ-ਪੁਰਖ ਦੀ ਅਨੰਤ ਅਤੇ ਅਭੁੱਲ ਸਿਆਣਪ, 'ਨਾਲ ਲਿਖੇ' ਹੁਕਮ ਦੇ ਅਧੀਨ ਹੋ ਕੇ, 'ਸੁਰ' ਵਿਚ, 'ਭਾਣੇ' ਵਿਚ ਕੰਮ ਕਰਦੀ ਹੈ।

ਏਸ ਤਰ੍ਹਾਂ 'ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਦੀ ਅਸੀਂ ਕਮਾਈ ਕਰ ਸਕਦੇ ਹਾਂ।

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥ (ਪੰਨਾ-40)

ਇਸ ਅਵਸਥਾ ਵਿਚ ਮਨ ਦੇ ਸੰਕਲਪਾਂ, ਵਿਕਲਪਾਂ, ਕਰਮਾਂ, ਧਰਮਾਂ ਨੂੰ ਇਲਾਹੀ ਭਾਣੇ ਦੀ ਰੰਗਤ ਚੜ੍ਹ ਜਾਂਦੀ ਹੈ, ਜਿਸ ਕਾਰਣ ਅਸੀਂ ਆਪਣੇ ਕਰਮਾਂ ਦੇ ਜ਼ਿੰਮੇਵਾਰ ਨਹੀਂ ਹੁੰਦੇ ਅਤੇ ਜਮਾਂ ਦੇ ਵਸ ਨਹੀਂ ਪੈਂਦੇ।

84 ਲੱਖ ਜੂਨਾਂ ਤਾਂ ਅਨਜਾਣੇ ਅਤੇ ਅਭੁੱਲ ਹੀ ਇਸ ਇਲਾਹੀ 'ਹੁਕਮ' ਦੀ ਰਵਾਨਗੀ ਜਾਂ ਭਾਣੇ ਵਿਚ 'ਸੁਰ' ਹੁੰਦੀਆਂ ਹਨ, ਪਰ ਇਨਸਾਨ ਨੂੰ ਆਪਣੀ ਸੋਝੀ ਅਤੇ ਉਦਮ ਨਾਲ, ਉਸ ਇਲਾਹੀ ਜੀਵਨ-ਰੌਂ, ਹੁਕਮ, ਸ਼ਬਦ, ਨਾਮ, ਸਹਿਜ-ਚਾਲ, ਭਾਣੇ ਵਿਚ, ਆਪਣੇ ਮਨ, ਚਿੱਤ, ਬੁੱਧੀ ਨੂੰ 'ਸੁਰ' ਕਰਨਾ ਪੈਂਦਾ ਹੈ।

ਆਪਣੀਆਂ ਸੁਰਤੀਆਂ ਬਿਰਤੀਆਂ ਨੂੰ ਮਾਇਕੀ ਮੰਡਲ ਵਿਚੋਂ ਕਢ ਕੇ, ਸਿਮਰਨ ਦੁਆਰਾ, ਅੰਤ੍-ਮੁਖੀ, ਅੰਤ੍-ਆਤਮੇ, ਆਤਮਿਕ ਮੰਡਲ ਦੀ 'ਜੀਵਨ-ਰੌਂ' ਦੀ ਰਵਾਨਗੀ ਦੀ 'ਸਹਿਜ-ਚਾਲ' ਨਾਲ 'ਸੁਰ' ਕਰਨਾ ਹੀ ਹੁਕਮ ਨੂੰ ਬੁਝਣਾ, ਜਾਣਨਾ, ਪਹਿਚਾਨਣਾ, ਮੰਨਣਾ, ਕਮਾਉਣਾ ਕਿਹਾ ਜਾਂਦਾ ਹੈ।

ਬਾਕੀ ਜੂਨਾਂ ਤਾਂ ਇਲਾਹੀ 'ਹੁਕਮ' ਦੀ 'ਸਹਿਜ-ਚਾਲ' ਵਿਚ 'ਦਖਲ' ਨਹੀਂ ਦੇ ਸਕਦੀਆਂ, ਪਰ ਇਨਸਾਨ ਆਪਣੀ ਸਿਆਣਪ, ਉਕਤੀਆਂ-ਜੁਗਤੀਆਂ ਨਾਲ, ਜਿਥੋਂ ਤਾਂਈ ਇਸ ਦੀ ਵਾਹ ਚਲਦੀ ਹੈ, ਇਲਾਹੀ 'ਹੁਕਮ' ਵਿਚ 'ਦਖਲ' ਦੇਣ ਦੀ ਕੋਸ਼ਿਸ਼ ਕਰਦਾ ਹੈ ਅਤੇ ਇਲਾਹੀ ਸੁਖਦਾਈ 'ਹੁਕਮ' ਦੀ 'ਸਹਿਜ-ਚਾਲ' ਤੋਂ 'ਬੇ-ਸੁਰਾ' (out of tune) ਹੋ ਕੇ ਭਾਣੇ ਦੀ 'ਰਵਾਨਗੀ' ਵਿਚ 'ਵਿਘਨ' ਪਾਉਂਦਾ ਰਹਿੰਦਾ ਹੈ ਅਤੇ 'ਆਪਣੇ ਭਾਣੇ ਵਿਚ' ਚਲ ਕੇ 'ਵਿਛੜ ਚੋਟਾਂ' ਖਾਂਦਾ ਹੈ।

ਇਸ ਸਮੁੱਚੇ ਲੇਖ ਦੀਆਂ ਵਿਚਾਰਾਂ ਦਾ ਨਿਚੋੜ ਇਹ ਹੈ :—

1. ਇਹ ਇਲਾਹੀ 'ਹੁਕਮ' ਇਕ ਹੈ, ਗੁਪਤ ਹੈ, 'ਨਾਲ' ਲਿਖਿਆ ਹੈ, 'ਰਵਿ-ਰਹਿਆ ਭਰਪੂਰ' ਹੈ, 'ਅਭੁਲ' ਹੈ, ਅਬੋਲ ਹੈ, ਅਬੁੱਝ ਹੈ,ਅਗਮ ਹੈ, ਅਸਚਰਜ ਹੈ, ਅਪਾਰ ਹੈ, ਸ਼ਬਦ ਹੈ, ਨਾਮ ਹੈ, 'ਜੀਵਨ ਰੌਂ' ਹੈ, 'ਰਵਾਨਗੀ' ਹੈ, 'ਸਹਿਜ-ਚਾਲ' ਹੈ, 'ਪ੍ਰੇਮ-ਖੇਲ' ਹੈ, 'ਖੇਲ-ਨਿਰਾਲੀ' ਹੈ, 'ਖੇਲ-ਅਖਾੜਾ' ਹੈ, 'ਵਡ-ਖੇਲ ਤਮਾਸ਼ਾ' ਹੈ, 'ਭਾਣਾ' ਹੈ।

2. ਇਹ ਇਲਾਹੀ 'ਹੁਕਮ' ਬੁੱਧੀ ਦੀ ਸਮਝ, ਸੋਚ, ਵਿਚਾਰ, ਗਿਆਨ, ਫਿਲੋਸਫੀ, ਸਿਆਣਪ, ਵਿਦਿਆ, ਵਿਗਿਆਨ, 'ਪਕੜ' ਤੋਂ ਪਰੇ ਹੈ।

3. ਇਸ ਇਲਾਹੀ 'ਹੁਕਮ' ਦੇ ਬੁੱਝਣ ਅਤੇ ਪਹਿਚਾਨਣ ਤੋਂ ਬਿਨਾਂ ਅਸੀਂ ਤ੍ਰੈਗੁਣੀ ਮਾਇਕੀ ਮੰਡਲ ਦੇ 'ਹਉਮੈ' ਦੇ ਦਾਇਰੇ ਵਿਚ ਹੀ ਵਿਚਰਦੇ ਹਾਂ ਅਤੇ ਕਰਮ-ਬੱਧ ਹੋ ਕੇ 'ਆਵਾ-ਗਵਨ' ਦੇ 'ਗੇੜ' ਵਿਚ ਪਏ ਰਹਿੰਦੇ ਹਾਂ।

4. ਗੁਰਬਾਣੀ ਅਨੁਸਾਰ ਇਸ ਇਲਾਹੀ ਹੁਕਮ ਨੂੰ ਬੁੱਝਣ ਅਤੇ ਪਹਿਚਾਨਣ ਲਈ :—

(ੳ) ਧਿਆਨ, ਸੁਰਤੀ, ਬਿਰਤੀ ਨੂੰ ਅੰਤ੍ਰ-ਮੁਖੀ ਕਰਕੇ ਅਟੁਟ ਸਿਮਰਨ ਅਭਿਆਸ ਕਰਨਾ।

(ਅ) ਅੰਤ੍ਰ-ਆਤਮੇ ਸ਼ਬਦ-ਸੁਰਤ ਵਿਚ ਲਿਵ-ਲੀਨ ਹੋ ਕੇ 'ਸ਼ਬਦ ਦੀਆਂ ਆਤਮਿਕ' ਲਹਿਰਾਂ (wave length) ਤੇ ਪਹੁੰਚਣਾ।

(ੲ) ਇਨ੍ਹਾਂ ਉੱਚੀਆਂ ਸੁੱਚੀਆਂ ਆਤਮਿਕ ਮੰਡਲ ਦੀਆਂ ਪ੍ਰੇਮ ਭਾਵਨਾਵਾਂ ਦੀਆਂ ਲਹਿਰਾਂ (celestial wave lengths) ਵਿਚ ਤਾਰੀਆਂ ਲਾਉਂਦਿਆਂ ਹੋਇਆਂ, ਅਨੁਭਵੀ ਤਤ-ਗਿਆਨ ਦਾ ਪ੍ਰਕਾਸ਼ ਹੋਣਾ।

ਸ) ਆਤਮਿਕ ਮੰਡਲ ਦੇ ਪ੍ਰਕਾਸ਼ ਵਿਚ, ਗੁਰੂ ਦੀ ਬਖਸ਼ਿਸ਼ ਨਾਲ ਅਨੁਭਵ ਦੁਆਰਾ 'ਹੁਕਮੀ', ਅਥਵਾ ਅਕਾਲ ਪੁਰਖ ਅਤੇ ਉਸ ਦੇ ਅਪਾਰ ਇਲਾਹੀ 'ਹੁਕਮ' ਦੀ ਸੋਝੀ, ਬੂਝ ਅਤੇ ਪਹਿਚਾਣ ਹੋ ਸਕਦੀ ਹੈ।

5. ਇਸ ਆਤਮਿਕ ਖੇਲ, ਇਲਾਹੀ ਹੁਕਮ ਦੀ ਅਨੁਭਵੀ ਖੋਜ, ਬੁਝਣ ਅਤੇ ਪਹਿਚਾਨਣ ਵਿਚ, ਬਖਸ਼ੇ ਹੋਏ ਗੁਰਮੁਖ ਪਿਆਰਿਆਂ, ਮਹਾਂ-ਪੁਰਖਾਂ ਦੀ ਸੰਗਤ ਅਤੇ ਸੇਵਾ ਲਾਜ਼ਮੀ ਅਤੇ ਅਤਿਅੰਤ ਲਾਭਦਾਇਕ ਹੁੰਦੀ ਹੈ, ਕਿਉਂਕਿ ਉਨ੍ਹਾਂ ਦੇ ਕਮਾਏ ਹੋਏ ਆਤਮਿਕ ਜੀਵਨ ਦੀਆਂ ਸ਼ਖਸ਼ੀ ਜ਼ੋਰਦਾਰ ਕਿਰਨਾਂ (personal powerful vibrations) ਸਾਡੀਆਂ ਖਿੰਡੀਆਂ ਹੋਈਆਂ ਕਮਜ਼ੋਰ ਬਿਰਤੀਆਂ ਨੂੰ ਇਕਾਗਰ ਕਰਨ, ਅੰਤ੍ਰ-ਮੁਖੀ, ਅੰਤ੍ਰ-ਆਤਮੇ ਵਲ 'ਮੋੜਣ' ਅਤੇ ਸ਼ਬਦ-ਸੁਰਤ ਵਿਚ ਲੀਨ ਕਰਨ ਵਿਚ ਸਹਾਇਕ ਹੁੰਦੀਆਂ ਹਨ।

ਇਸ ਪਰਮਾਰਥਕ ਜਾਂ ਆਤਮਿਕ ਪੰਧ ਵਿਚ 'ਸਾਧ ਸੰਗਤ' ਕਰਨ ਦਾ ਗੁਰਬਾਣੀ ਵਿਚ ਤਾਕੀਦੀ ਹੁਕਮ ਹੈ—

ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥ (ਪੰਨਾ-1078)

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥

(ਪੰਨਾ–204)

ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥ (ਪੰਨਾ–966)

ਸਾਧਸੰਗਤਿ ਮਿਲਿ ਹਰਿ ਰਸੁ ਪਾਇਆ ॥
ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥ (ਪੰਨਾ–1348)

ਸਾਧਸੰਗਤਿ ਨਿਹਚਉ ਹੈ ਤਰਣਾ ॥ (ਪੰਨਾ–1071)

ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ॥ (ਪੰ.–982)

ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥ (ਪੰਨਾ–909)

This Divine Current is governed by the all-engulfing, benevolent Divine Law or Divine WILL, which is inherent and in-laid in every soul and is working secretly, inperceptibly and invisibly in the life of every particle of the universe.

But under the spell of illusive 'Maya' and consequent false sense of 'Ego'—we humans, have become ignorant of this un-erring, all-engulfing and benevolent Divine Laws; whereby we have become subject to the Cosmic Law of—"As you sow so shall you reap."

It is all a matter of change or transformation of our consciousness—

FROM—illusive false egoistic conception,

TO—the consciousness of all—engulfing, benevolent, magnanimous, kind, loving, blissful Divine Law.

To attain this exalted state of consciousness—it is imperative to turn our thoughts in-ward—by contemplation and meditation on the Divinity, GOD and HIS DIVINE LAW.

In this very difficult subtle and sacred process of mind, heart and soul, help, guidance and blessings of Iluminated Souls—'God-man' is essential.

ਸਾਧ ਸੰਗਤ ਦੇ ਦਾਮਨਿਕ ਅਸਰ ਦੀ ਬਾਬਤ—ਕਿਸੇ ਵਿਦਵਾਨ ਨੇ ਅੰਗਰੇਜ਼ੀ ਵਿਚ ਇਉਂ ਲਿਖਿਆ ਹੈ—

Personal contact or company is the easiest and quickest way of conveying thoughts and influencing others. The affect of such influence is dependent on the intensity and conviction of one's fellings on the one part, and the receptibility of the receiving mind.

Hence persons of developed minds and Illuminated souls with deep conviction and strong faith—can influence and infect weaker minds. Where vocal exhortations or intellectual philosophies—fail to leave any sustaining mark on the minds of the audience, the very presence of a dynamic Enlightened Soul—can silently inspire and transform the lives of individuals—with his penetrating spiritual a Rays and Vibrations, constantly emanating from his sublime dynamic Personality.

The same principle applies to the Intuitional Writings of Enlightened Souls—which are ever fresh, original and soul stirring, call them Saints, Sages or 'God-Men' as you like.

If cultivated powerful mind can affect the ordinary mind so deeply on the mental and emotional plane or wave length—Illuminated and Enlightened soul can also inspire, awaken and ignite the aspiring soul and usher it into the subtle Intuitional Spiritual plan or wave length.

If lasser rays can penetrate through thick metals, and the destructive dynamic ray of 'Lightening' can do so much havoc on the physical plane—the Volatile, dynamic subtle rays of Divine vibrations, emanating from the dynamic Divine Personality of a 'God - Man'—can also pierce the thick walls of our materialistic and intellectual illusive conceptions, touch the Divine Fringes of the Soul of the Aspirant, and usher him into the Intuitional Wave length of the Divine Realm.

Thus the silent invisible but dynamic rays of Divinity can transform and change the life of an aspiring soul—into a spiritual 'God - Man'. He is re-born into the Divine Realm.

This is the direct way of introduction of an inspiring soul—into the spiritual intuitional Wave length of the Divine Realm, from which all manifestations emanate, and are governed by the Divine Law—under Divine grace and glory.

But such true Illuminated Souls are rare and far between, and can hardly be recognised or identified !

ਇਸ ਦਾ ਪੰਜਾਬੀ ਵਿਚ ਉੱਥਲਾ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ—

'ਗੁਰਮੁਖ ਪਿਆਰਿਆਂ ਦਾ ਮੇਲ ਅਥਵਾ ਸਾਧ ਸੰਗਤ' ਹੀ ਧਾਰਮਿਕ ਅਤੇ ਆਤਮਿਕ ਪ੍ਰਚਾਰ ਦਾ ਸੌਖਾ ਅਤੇ ਅਸਰਦਾਇਕ ਸਾਧਨ ਹੈ।

ਗੁਰਮੁਖਾਂ ਦੇ ਖਿਆਲਾਂ ਦੀ ਦ੍ਰਿੜਤਾ ਅਤੇ ਸ਼ਰਧਾ-ਭਾਵਨੀ ਦੀ ਤੀਬਰਤਾ ਦੁਆਰਾ ਜਗਿਆਸੂਆਂ ਉਤੇ ਉਨ੍ਹਾਂ ਦੀ 'ਗ੍ਰਹਿਣ ਸ਼ਕਤੀ' ਅਨੁਸਾਰ, ਸਹਿਜੇ ਹੀ ਅਸਰ ਪੈਂਦਾ ਹੈ।

ਜਿਥੇ ਜ਼ੁਬਾਨੀ ਦਿਮਾਗੀ ਪ੍ਰਚਾਰ ਦਾ ਅਸਰ ਥੋੜੇ ਚਿਰ ਲਈ – ਓਪਰਾ ਜਿਹਾ ਹੁੰਦਾ ਹੈ, ਉਥੇ ਆਤਮਿਕ ਜੀਵਨ ਵਾਲੇ ਮਹਾਂ-ਪੁਰਖਾਂ ਦੇ 'ਜੀਵਨ' ਵਿਚੋਂ ਉਪਜੀਆਂ ਤੀਖਣ ਆਤਮਿਕ ਕਿਰਨਾਂ—ਉਤਮ ਜਗਿਆਸੂਆਂ ਦੀਆਂ ਰੂਹਾਂ ਨੂੰ ਟੁੰਬ ਕੇ, ਚੁਪ-ਚੁਪੀਤੇ ਹੀ, ਉਹਨਾਂ ਦਾ ਜੀਵਨ ਬਦਲ ਸਕਦੀਆਂ ਹਨ।

ਏਹੀ ਅਸੂਲ ਮਹਾਂ-ਪੁਰਖਾਂ ਦੀਆਂ ਲੇਖਣੀਆਂ ਤੇ ਭੀ ਘਟਦਾ ਹੈ, ਜੋ ਕਿ ਉਨ੍ਹਾਂ ਦੇ ਦ੍ਰਿੜ੍ਹ ਸ਼ਰਧਾ ਭਾਵਨੀ ਵਾਲੇ ਅਨੁਭਵੀ-ਤਤ-ਗਿਆਨ ਦਾ ਪ੍ਰਗਟਾਵਾ ਹੈ। ਐਸੀਆਂ ਲੇਖਣੀਆਂ—ਆਤਮਿਕ ਮੰਡਲ ਦੇ ਪ੍ਰਕਾਸ਼ ਦੀਆਂ 'ਅਨੁਭਵੀ ਭਾਵਨਾਵਾਂ' ਹੁੰਦੀਆਂ ਹਨ, ਜੋ ਸਦਾ ਹੀ ਨਿਰੋਲ, ਨਿਰਮਲ, ਸੱਜਰੀਆਂ, ਇਲਾਹੀ ਕਿਰਨਾਂ (Divine rays) ਨਾਲ ਭਰਪੂਰ ਹੁੰਦੀਆਂ ਹਨ। ਇਹ ਆਤਮਿਕ ਮੰਡਲ ਦੀਆਂ 'ਅਨੁਭਵੀ ਕਿਰਨਾ'— ਹੋਰਨਾਂ ਜਗਿਆਸੂਆਂ ਦੀਆਂ ਰੂਹਾਂ ਨੂੰ ਟੁੰਬਣ ਅਤੇ ਆਤਮਿਕ 'ਚਿੰਣਗ' ਨਾਲ ਜਗਾਉਣ ਦੀ ਸ਼ਕਤੀ ਰਖਦੀਆਂ ਹਨ। ਏਸੇ ਕਾਰਣ 'ਗੁਰਬਾਣੀ' ਨੂੰ ਜੁਗੋ-ਜੁਗ ਅਟਲ 'ਗੁਰੂ' ਮੰਨਿਆ ਜਾਂਦਾ ਹੈ।

ਜੇਕਰ, ਸ਼ਕਤੀਮਾਨ ਮਨਾਂ ਦੇ ਦਿਮਾਗੀ ਵਲਵਲਿਆਂ ਦਾ ਸਾਧਾਰਨ ਮਨਾਂ ਉਤੇ ਇਤਨਾ ਅਸਰ ਪੈ ਸਕਦਾ ਹੈ ਤਾਂ ਬਖਸ਼ੇ ਹੋਏ ਆਤਮਿਕ ਜੀਵਨ ਵਾਲੇ ਮਹਾਂ-ਪੁਰਖਾਂ ਦੇ ਆਤਮਿਕ ਜੀਵਨ ਦੀਆਂ 'ਕਿਰਨਾਂ' ਯਾ ਭਾਵਨਾਵਾਂ ਉੱਤਮ ਜਗਿਆਸੂਆਂ ਦੀਆਂ ਰੂਹਾਂ ਨੂੰ ਟੁੰਬ ਕੇ, ਜਗਾ ਕੇ, ਆਤਮਿਕ-ਛੋਹ ਦੁਆਰਾ, ਇਲਾਹੀ ਪ੍ਰਕਾਸ਼ ਮੰਡਲ ਜਾਂ ਆਤਮਿਕ ਲਹਿਰਾਂ (wave lengths) ਤੇ ਪਹੁੰਚਾਉਣ ਦੀ ਭੀ ਸ਼ਕਤੀ ਰਖਦੀਆਂ ਹਨ।

ਜੇਕਰ 'ਲੇਜ਼ਰ ਰੇਜ਼' (lasser rays) ਧਾਤ ਦੀਆਂ ਮੋਟੀਆਂ ਚਾਦਰਾਂ ਨੂੰ ਵਿੰਨ੍ਹ ਕੇ ਪਾਰ ਜਾ ਸਕਦੀਆਂ ਹਨ ਤਾਂ ਬਖਸ਼ੇ ਹੋਏ ਮਹਾਂ-ਪੁਰਖਾਂ ਵਿਚੋਂ ਨਿਕਲੀਆਂ ਤੀਖਣ ਆਤਮਿਕ ਕਿਰਨਾਂ (strong vibrations) ਭੀ, ਮਾਇਆ ਦੇ ਮੋਟੇ ਤੇ ਸਬਲ ਮਾਨਸਿਕ 'ਛੌੜ' ਜਾਂ ਭਰਮ ਦੇ ਕਾਲੇ-ਬੋਲੇ 'ਬੱਦਲ' ਚੀਰ ਕੇ ਜੀਵ ਦੀ ਆਤਮਾਂ ਨੂੰ ਜਾ ਛੋਹਦੀਆਂ ਹਨ ਅਤੇ ਆਤਮਿਕ ਮੰਡਲ ਦੀ 'ਪ੍ਰਕਾਸ਼-ਮਈ' ਹਜ਼ੂਰੀ ਵਿਚ ਪਹੁੰਚਾ ਸਕਦੀਆਂ ਹਨ।

ਇਸ ਤਰ੍ਹਾਂ ਆਤਮਿਕ ਜੀਵਨ ਤੋਂ ਉਪਜੀਆਂ ਕਿਰਨਾਂ ਉੱਤਮ-ਜਗਿਆਸੂਆਂ ਦੀ ਰੂਹ ਨੂੰ ਚੁਪ-ਚੁਪੀਤੇ ਹੀ 'ਬਦਲ' ਦਿੰਦੀਆਂ ਹਨ ਤੇ ਉਨ੍ਹਾਂ ਦਾ 'ਨਵਾਂ ਜੀਵਨ' ਹੋ ਜਾਂਦਾ ਹੈ।

ਆਤਮਿਕ ਮੰਡਲ ਜਾਂ ਇਲਾਹੀ ਵੇਵਲੈਂਥ ਵਿਚ ਦਾਖ਼ਲ ਹੋਣ ਲਈ ਅਤੇ ਇਲਾਹੀ 'ਹੁਕਮ' ਨੂੰ ਬੁਝਣ, ਪਹਿਚਾਨਣ, ਮੰਨਣ ਅਤੇ ਕਮਾਉਣ ਲਈ ਗੁਰਬਾਣੀ ਵਿਚ ਉੱਚੀ ਸੁੱਚੀ ਸੌਖੀ ਜੁਗਤ 'ਸਾਧ-ਸੰਗਤ' ਦੱਸੀ ਗਈ ਹੈ।

'ਸਾਧ ਸੰਗਤ' ਦੇ ਆਤਮਿਕ ਮੰਡਲ (Divine wave length) ਵਿਚ—

ਅਨੂਪ-ਵਸਤੂਆਂ, ਪ੍ਰੇਮ-ਸਵੈਪਨਾ, ਪ੍ਰਿਮ-ਪਿਆਲਾ, ਹਰਿ-ਰਸ, ਹਰਿ-ਰੰਗ, ਭਗਤ-ਭੰਡਾਰ, ਪਰਮਪਦ, ਹੁਕਮ, ਭਾਣਾ, ਅੰਮ੍ਰਿਤ, ਨਾਮ ਆਦਿ, ਅਨੇਕ ਅਚਰਜ, 'ਸਾਰ

ਵਸਤੂਆਂ' ਦਾ ਇਲਾਹੀ ਵਣਜ, ਵਪਾਰ, ਲੇਵਾ-ਦੇਵੀ ਹੁੰਦੀ ਹੈ, ਜੋ ਸਿਰਫ 'ਇਲਾਹੀ ਵਣਜਾਰਿਆਂ' ਗੁਰਮੁਖ ਪਿਆਰਿਆਂ ਦੇ ਵਿਚਕਾਰ ਹੀ ਹੋ ਸਕਦੀ ਹੈ।

ਅੰਮ੍ਰਿਤ ਛਕਾਉਣਾ, ਇਸੇ ਗੁੱਝੀ ਇਲਾਹੀ ਰਾਸ ਦੀ ਲੇਵਾ-ਦੇਵੀ ਜਾਂ 'ਖਮੀਰ' ਦਾ ਪ੍ਰਤੀਕ ਹੈ।

ਇਥੇ ਮਾਇਕੀ ਮੰਡਲ ਦੇ ਦਿਮਾਗੀ ਗਿਆਨ ਦੀ ਪਹੁੰਚ ਨਹੀਂ। ਕਿਉਂਕਿ ਮਾਇਕੀ ਮੰਡਲ ਦਾ ਦਿਮਾਗੀ ਗਿਆਨ, ਉਕਤੀਆਂ-ਜੁਗਤੀਆਂ, ਸਿਆਣਪਾਂ ਦੇ 'ਖੰਭ', ਆਤਮਿਕ ਮੰਡਲ ਦੀਆਂ 'ਦਾਮਨਿਕ ਲਿਸ਼ਕਾਂ' ਕਿਰਨਾਂ, ਨਾਮ ਨਾਲ 'ਸੜ' ਜਾਂਦੇ ਹਨ—

ਏਸੇ ਕਰਕੇ ਗੁਰਬਾਣੀ ਵਿਚ ਹੁਕਮ ਹੈ—

ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ (ਪੰਨਾ-595)

ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥
ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥ (ਪੰਨਾ-614)

ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥ (ਪੰਨਾ-610)

ਸਾਧ ਕੈ ਸੰਗਿ ਪਾਏ ਨਾਮ ਰਤਨੁ ॥
ਸਾਧ ਕੈ ਸੰਗਿ ਏਕ ਊਪਰਿ ਜਤਨੁ ॥...
ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥...
ਸਾਧਸੰਗਿ ਬਸਤੁ ਅਗੋਚਰ ਲਹੈ ॥
ਸਾਧੂ ਕੈ ਸੰਗਿ ਅਜਰੁ ਸਹੈ ॥
ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥
ਨਾਨਕ ਸਾਧੂ ਕੈ ਕੁਰਬਾਨ ॥...
ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥...
ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥
ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥ (ਪੰਨਾ-271-72)

ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥ (ਪੰਨਾ-966)

'ਰੱਬ-ਸੈਭੰ', 'ਕਰਤਾ ਪੁਰਖ' ਹੋਣ ਕਾਰਣ, ਕਿਸੇ ਬੰਧਨਾਂ ਜਾਂ 'ਹੁਕਮ' ਵਿਚ ਨਹੀਂ ਹੈ। ਉਹ ਆਪ 'ਹੁਕਮੀ' ਹੈ, ਅਤੇ ਉਸ ਨੇ ਆਪਣੀ ਮੌਜ ਵਿਚ ਤ੍ਰੈਗੁਣੀ ਮਾਇਕੀ ਮੰਡਲ, ਆਪਣੇ ਅਪਾਰ ਅਤੇ ਅਭੁੱਲ 'ਹੁਕਮ' ਦੁਆਰਾ ਰਚਿਆ ਅਤੇ ਚਲਾ ਰਿਹਾ ਹੈ।

ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥ (ਪੰਨਾ-425)

ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥ (ਪੰਨਾ-722)

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ (ਪੰਨਾ-786)

ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥ (ਪੰਨਾ-1043)

ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥ (ਪੰਨਾ-1275)

ਇਲਾਹੀ ਮੰਡਲ ਦੇ 'ਪ੍ਰਕਾਸ਼' ਵਿਚ ਤਾਂ ਸਿਰਫ਼ ਆਤਮਿਕ 'ਪ੍ਰੇਮ-ਸਵੈਪਨਾ' ਦਾ ਹੀ ਪ੍ਰਵੇਸ਼ ਹੈ, ਜਿਥੇ—ਸਦਾ ਅਨੰਦ, ਸਦਾ ਸੁਖ, ਸਦਾ ਪਿਆਰ, ਪ੍ਰਿਮ ਰਸ, ਮਹਾ ਰਸ, ਸਦਾ ਰੰਗ, ਸਦਾ ਚਾਓ, ਸਦਾ ਖੇੜਾ, ਸਦਾ 'ਹੁਣ' ਵਰਤ ਰਿਹਾ ਹੈ।

ਪਰ ਤ੍ਰੈਗੁਣੀ ਮਾਇਕੀ ਮੰਡਲ ਵਿਚ ਅਸੀਂ ਕਈਆਂ ਪੱਧਰਾਂ (levels) ਉਤੇ ਅਨੇਕਾ ਕਾਨੂੰਨਾਂ ਦੇ ਅਧੀਨ ਜੀਵਨ ਬਤੀਤ ਕਰਦੇ ਹਾਂ ਅਤੇ ਆਪਣੀ 'ਹਉਮੈ' ਅਤੇ ਸਿਆਣਪ ਦੁਆਰਾ ਕਰਮ ਕਰਦੇ ਹੋਏ, ਅਨੇਕਾਂ ਬੰਧਨਾਂ ਵਿਚ ਫਸੇ ਹੋਏ ਹਾਂ—

1. ਕੇਂਦਰੀ ਸਰਕਾਰੀ ਕਾਨੂੰਨ
2. ਸੂਬਾਈ ਕਾਨੂੰਨ
3. ਨਗਰ ਪਾਲਕਾ ਕਾਨੂੰਨ
4. ਗਰਾਮ ਪੰਚਾਇਤ ਕਾਨੂੰਨ
5. ਇਖਲਾਕੀ ਰਵਾਇਤਾਂ (moral obligations)
6. ਭਾਈਚਾਰਕ ਰਿਵਾਜ
7. ਧਾਰਮਿਕ ਮਰਿਆਦਾ
8. ਕਰਮ-ਕਾਂਡਾ ਦੇ ਨਿਯਮ
9. ਵਹਿਮਾਂ ਦੇ ਬੰਧਨ
10. ਸੰਸਕਾਰਾਂ ਦੇ ਬੰਧਨ
11. ਪੰਜਾਂ ਦੀ ਗੁਲਾਮੀ
12. ਕੁਸੰਗਤ ਦਾ ਅਸਰ

ਇਹ ਬਾਹਰਲੇ 'ਜੀਵਨ-ਬੰਧਨ', ਇਲਾਹੀ 'ਹੁਕਮ' ਨੂੰ 'ਨਾ-ਬੁੱਝਣ' ਅਤੇ 'ਨਾ-ਮੰਨਣ' ਦਾ ਹੀ ਨਤੀਜਾ ਹਨ। ਜਿਸ ਵਿਚ ਸਿਰਫ਼ ਇਨਸਾਨੀ ਜੂਨ ਹੀ ਫਸੀ ਹੋਈ ਹੈ ਤੇ ਦੁਖ ਭੋਗਦੀ ਹੈ।

ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥ (ਪੰਨਾ-560)

ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥

ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥ (ਪੰਨਾ-551)

ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥(ਪੰਨਾ-602)

ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ (ਪੰਨਾ-702)

ਅਨਿਕ ਕਰਮ ਕੀਏ ਬਹੁਤੇਰੇ॥ ਜੋ ਕੀਜੈ ਸੋ ਬੰਧਨੁ ਪੈਰੇ ॥ (ਪੰਨਾ-1075)

ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥
ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥ (ਪੰਨਾ-761)

ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥
ਮਾਇਆ ਮੂਠਾ ਸਦਾ ਬਿਲਲਾਇ ॥ (ਪੰਨਾ-1176)

ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥ (ਪੰਨਾ-331)

ਗਿਆਨੁ ਧਿਆਨੁ ਸਭੁ ਕੋਈ ਰਵੈ ॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ (ਪੰਨਾ-728)

84 ਲੱਖ ਜੂਨਾਂ ਤਾਂ ਅਨਜਾਣੇ ਹੀ ਇਲਾਹੀ ਹੁਕਮ ਨੂੰ 'ਕਮਾ' ਰਹੀਆਂ ਹਨ ਅਤੇ ਮਾਇਕੀ ਮੰਡਲ ਦੇ ਬੰਧਨਾਂ ਤੋਂ ਬਚੀਆਂ ਹੋਈਆਂ ਹਨ, ਪਰ ਇਨਸਾਨੀ ਜੂਨ ਤਾਂ ਹਉਮੈ ਦੇ ਭਰਮ-ਭੁਲਾਵੇ ਵਿਚ, ਜਾਣ-ਬੁੱਝ ਕੇ, ਜਾਂ ਮਚਲੇ ਹੋ ਕੇ—

1. ਇਲਾਹੀ ਹੁਕਮ ਤੋਂ ਬੇ-ਪ੍ਰਵਾਹ ਅਤੇ ਬੇ-ਮੁੱਖ ਹੋ ਰਹੀ ਹੈ ਅਤੇ

2. ਮਾਇਕੀ ਬੰਧਨਾਂ ਵਿਚ ਖਾਹ-ਮਖਾਹ ਫਸ ਰਹੀ ਹੈ।

ਭਾਵੇਂ ਗੁਰੂ ਅਵਤਾਰ, ਮਹਾਂ ਪੁਰਖ ਆਦਿ ਤੋਂ ਹੀ, ਆਪਣੀਆਂ ਜੀਵਨੀਆਂ ਅਤੇ ਬਾਣੀਆਂ ਰਾਹੀਂ ਤਾੜਨਾ ਕਰਦੇ ਆਏ ਹਨ, ਪਰ ਫੇਰ ਭੀ ਇਨਸਾਨ ਆਪਣੀ ਹਉਮੈ ਦੇ ਭਰਮ-ਭੁਲਾਵੇ ਵਿਚ ਇਤਨਾ ਗੁਆਚਿਆ ਤੇ 'ਆਫਰਿਆ ਫਿਰਦਾ' ਹੈ ਕਿ ਇਸ ਨੂੰ ਆਪਣੇ—

1. ਭਰਮ-ਭੁਲਾਵੇ ਵਿਚੋਂ ਨਿਕਲਣ,

2. ਇਲਾਹੀ ਹੁਕਮ ਨੂੰ ਬੁੱਝਣ, ਪਹਿਚਾਨਣ,

3. ਮਾਇਕੀ ਬੰਧਨਾਂ ਤੋਂ ਛੁਟਣ,

4. ਭਾਣਾ ਮੰਨਣ ਅਤੇ ਕਮਾਉਣ,

5. ਆਪਣੀ ਕਲਿਆਣ ਦੀ ਸੋਝੀ, ਖਿਆਲ, ਫੁਰਸਤ ਹੀ ਨਹੀਂ ਅਤੇ ਨਾ 'ਲੋੜ' ਹੀ ਭਾਸਦੀ ਹੈ। ਉਦਮ ਤਾਂ ਕੀ ਕਰਨਾ ਸੀ।

ਇਹ ਸਾਰੇ ਲੇਖ ਦੀਆਂ ਵਿਚਾਰਾਂ ਉਤੇ ਗੁਰਬਾਣੀ ਇਉਂ ਚਾਨਣ ਪਾਉਂਦੀ ਹੈ :—

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥ (ਪੰਨਾ-53)

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ (ਪੰਨਾ-72)

ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥ (ਪੰਨਾ-92)

ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥ (ਪੰਨਾ-108)

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥
ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥ (ਪੰਨਾ-144)

ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥ (ਪੰਨਾ-292)

ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ (ਪੰਨਾ-440)

ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ ॥ (ਪੰਨਾ-441)

ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥ (ਪੰਨਾ-555)

ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ (ਪੰਨਾ-560)

ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥ (ਪੰਨਾ-908)

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ (ਪੰਨਾ-991)

ਗੁਰ ਕਿਰਪਾ ਤੇ ਹੁਕਮੁ ਪਛਾਣੈ॥ ਜੁਗਹ ਜੁਗੰਤਰ ਕੀ ਬਿਧਿ ਜਾਣੈ॥ (ਪੰ.-1027)

ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥ (ਪੰਨਾ-1037)

ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ॥ (ਪੰਨਾ-1054)

ਹੁਕਮੁ ਬੂਝੈ ਸੋ ਸੇਵਕੁ ਕਹੀਐ॥ (ਪੰਨਾ-1076)

ਏਕੋ ਏਕੁ ਸਭੁ ਆਖਿ ਵਖਾਣੈ॥
ਹੁਕਮੁ ਬੂਝੈ ਤਾਂ ਏਕੋ ਜਾਣੈ॥ (ਪੰਨਾ-1176)

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ (ਪੰਨਾ-1350)

ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ॥ (ਪੰਨਾ-1077)

ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥ (ਪੰਨਾ-156)

# ਹੁਕਮੁ
## ਭਾਗ-3

ਤ੍ਰੈਗੁਣੀ ਮਾਇਕੀ ਮੰਡਲ ਵਿਚ ਸਾਡੀ 'ਹਉਮੈ' ਜਾਂ 'ਮਨ-ਮਰਜ਼ੀ' ਅਥਵਾ 'ਆਪਣੇ ਭਾਣੇ' ਦਾ ਹੀ 'ਬੋਲ-ਬਾਲਾ' ਅਤੇ 'ਖੇਲ ਅਖਾੜਾ' ਹੈ। ਇਸ ਤੋਂ ਉਪਰ 'ਚੌਥੇ-ਪਦ' ਜਾਂ 'ਇਲਾਹੀ ਮੰਡਲ' ਦੀ 'ਖੇਲ' ਹੋਰਵੇਂ ਹੈ।

ਮਾਇਕੀ ਮੰਡਲ ਵਿਚ ਸਾਡਾ 'ਬਾਹਰ-ਮੁਖੀ' ਮਨ, ਹਉਮੈ ਦੇ ਅਧੀਨ ਆਪਣੇ ਹੀ 'ਭਾਣੇ' ਵਿਚ ਵਰਤਦਾ ਹੈ, ਪਰ ਇਲਾਹੀ ਮੰਡਲ ਵਿਚ 'ਉਨ-ਮਨ' ਦਾ 'ਰੁਖ' ਅੰਤ੍ਰ-ਆਤਮੇ ਇਲਾਹੀ ਮੰਡਲ ਵਲ ਹੋਣ ਕਰਕੇ, ਆਤਮ ਪ੍ਰਕਾਸ਼ ਦੀ ਰੌਸ਼ਨੀ ਅੰਦਰ, ਇਲਾਹੀ 'ਹੁਕਮ' ਵਿਚ ਵਿਚਰਦਾ ਹੈ। ਆਤਮਿਕ ਮੰਡਲ ਦੇ ਪ੍ਰਕਾਸ਼ ਵਿਚ 'ਹਉਮੈ' ਦੇ ਭ੍ਰਮ-ਭੁਲਾਵੇ ਦਾ ਹਨੇਰ ਨਹੀਂ ਹੋ ਸਕਦਾ ਅਤੇ ਨਾ ਸਾਡੇ 'ਮਨ ਦੀ ਮਰਜ਼ੀ' ਚਲ ਸਕਦੀ ਹੈ। ਉਥੇ ਤਾਂ ਨਿਰੋਲ ਇਲਾਹੀ 'ਹੁਕਮ' ਦੀ ਹੀ 'ਖੇਲ' ਹੈ। ਹਉਮੈ ਦੇ ਭ੍ਰਮ ਭੁਲਾਵੇ ਵਿਚੋਂ ਨਿਕਲ ਕੇ ਹੀ ਅਸੀਂ 'ਇਲਾਹੀ ਪ੍ਰਕਾਸ਼' ਵਿਚ ਵਿਚਰ ਸਕਦੇ ਹਾਂ ਅਤੇ 'ਹੁਕਮ' ਨੂੰ 'ਕਮਾ' ਸਕਦੇ ਹਾਂ।

ਅਸੀਂ ਆਪਣੇ ਭ੍ਰਮ-ਭੁਲਾਵੇ ਵਿਚ ਹੀ, ਆਪਣੀ ਮਰਜ਼ੀ ਨਾਲ, 'ਮਾਇਕੀ ਮੰਡਲ' ਵਿਚ ਫਸੇ ਹੋਏ ਹਾਂ ਅਤੇ ਆਪਣੇ ਹੀ ਭਾਣੇ ਵਿਚ ਵਿਚਰਦੇ ਹਾਂ। ਇਸ ਲਈ ਇਸ ਮਾਇਕੀ ਮੰਡਲ ਵਿਚੋਂ ਨਿਕਲਣ ਲਈ ਭੀ, ਸਾਡੇ ਮਨ ਨੇ ਹੀ 'ਨਿਰਣਾ' ਜਾਂ 'ਚੋਣ' ਕਰਨੀ ਹੈ।

ਇਹ ਦੋਵੇਂ ਮੰਡਲ ਕੋਈ ਗੁੱਝੇ ਦੇਸ਼ ਜਾਂ 'ਟਾਪੂ' ਨਹੀਂ ਹਨ। ਇਹ ਤਾਂ ਸਿਰਫ਼ ਸਾਡੇ ਹੀ ਮਾਨਸਿਕ ਅਤੇ ਆਤਮਿਕ —

ਖਿਆਲਾਂ
ਸਮਝ
ਗਿਆਨ

ਨਿਸ਼ਚਿਆਂ
ਸ਼ਰਧਾ ਭਾਵਨੀ

ਦਾ ਹੀ 'ਅਹਿਸਾਸ' ਹੈ।

ਦੂਜੇ ਲਫ਼ਜ਼ਾਂ ਵਿਚ ਇਨ੍ਹਾਂ ਦੋਨਾਂ ਮੰਡਲਾਂ ਦੀ 'ਹੋਂਦ' ਅਤੇ ਪ੍ਰਵਿਰਤੀ, ਸਾਡੀਆਂ ਆਪੋ ਆਪਣੀਆਂ ਭਾਵਨਾਵਾਂ ਅਤੇ ਨਿਸ਼ਚਿਆਂ ਉਤੇ ਨਿਰਭਰ ਹੈ।

ਇਸ ਲਈ ਮਾਇਕੀ ਮੰਡਲ ਦੇ 'ਆਪਣੇ ਭਾਣੇ' ਵਿਚੋਂ ਨਿਕਲ ਕੇ 'ਇਲਾਹੀ ਮੰਡਲ' ਵਿਚ ਪ੍ਰਵੇਸ਼ ਕਰਨ ਲਈ, ਸਿਰਫ਼ ਮਨ ਦਾ 'ਰੁਖ' ਜਾਂ ਰੰਗਤ 'ਬਦਲਣ' ਦੀ ਹੀ ਲੋੜ ਹੈ।

ਜਦ, ਸਾਡਾ ਹਉਮੈ-ਵੇੜ੍ਹਿਆ ਮਨ, ਮਾਇਕੀ ਮੰਡਲ ਵਿਚੋਂ ਬਾਹਰ ਮੁਖੀ ਹੋ ਕੇ, ਆਪਣੇ ਭਾਣੇ ਵਿਚ ਵਿਚਰਦਾ ਹੈ, ਤਾਂ ਇਸ ਨੂੰ 'ਮਨਮੁਖ' ਕਿਹਾ ਜਾਂਦਾ ਹੈ।

ਜਦ, ਸਾਧ-ਸੰਗਤ ਅਤੇ ਗੁਰੂ ਦੀ ਕ੍ਰਿਪਾ ਦੁਆਰਾ, ਸਾਡਾ ਮਨ ਅੰਤ੍ਰ-ਮੁਖੀ ਹੋ ਕੇ, 'ਹੁਕਮ' ਦੇ ਭਾਣੇ ਵਿਚ ਆਉਂਦਾ ਹੈ, ਤਾਂ ਇਸ ਨੂੰ 'ਉਨ-ਮੁਨ' ਜਾਂ 'ਗੁਰਮੁਖ' ਕਿਹਾ ਜਾਂਦਾ ਹੈ।

ਇਸ ਦੀਰਘ ਅਤੇ ਜ਼ਰੂਰੀ 'ਭੇਦ' ਵਲ ਅਸੀਂ ਗਹੁ ਜਾਂ ਧਿਆਨ ਨਹੀਂ ਕਰਦੇ ਅਤੇ ਸਪਸ਼ਟ ਤੌਰ ਤੇ ਨਹੀਂ ਸਮਝਦੇ ਤਦੋਂ ਅਸੀਂ ਆਪਣੇ 'ਭਾਣੇ' ਵਿਚ ਚਲ ਕੇ ਦੁਖੀ ਹੁੰਦੇ ਹਾਂ—

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥ (ਪੰਨਾ-400)

ਪਰ ਇਸ ਗੁਝੇ ਭੇਦ ਨੂੰ ਕੋਈ ਵਿਰਲਾ ਗੁਰਮੁਖ ਹੀ ਬੁੱਝਦਾ ਹੈ।

ਭਾਣੇ ਵਿਚਿ ਕੋ ਵਿਰਲਾ ਆਇਆ॥ (ਪੰਨਾ-1063)

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥ (ਪੰਨਾ-495)

ਸਚਾ ਤੇਰਾ ਹੁਕਮੁ ਗੁਰਮੁਖਿ ਜਾਨਿਆ ॥
ਗੁਰਮਤੀ ਆਪੁ ਗਵਾਇ ਸਚੁ ਪਛਾਨਿਆ ॥ (ਪੰਨਾ-144)

ਮਨ ਦਾ ਰੁਖ, ਰੁਚੀ, ਭਾਵਨਾ, ਨਿਸਚਾ, ਅਤੇ ਸ਼ਰਧਾ ਬਦਲਣ ਲਈ—

1. ਗੁਰਬਾਣੀ ਦੀ ਅਗਵਾਈ,
2. ਸਾਧ ਸੰਗਤ ਦੀ ਸਹਾਇਤਾ,
3. ਅੰਤ੍ਰ-ਆਤਮੇ ਸਿਮਰਨ ਅਭਿਆਸ,

ਦੀ ਅਤਿ ਲੋੜ ਹੈ।

ਸਾਡੀਆਂ ਆਪਣੀਆਂ ਅੰਦਰਲੀਆਂ ਰੁਚੀਆਂ ਦੀ 'ਰੰਗਤ' ਵੀ ਸਾਡੇ ਖ਼ਿਆਲਾਂ ਤੇ ਕਰਮਾਂ ਉਤੇ ਅਸਰ ਪਾਉਂਦੀ ਹੈ ਅਤੇ ਸਾਡੇ ਜੀਵਨ ਨੂੰ ਗਲਤ 'ਸੇਧ' ਦੇ ਕੇ ਦੁਖਦਾਈ ਬਣਾਉਂਦੀ ਹੈ।

ਆਪਣੀ ਅਗਿਆਨਤਾ (ignorance) ਦੀ 'ਢੀਠਤਾਈ' ਨੂੰ ਹੀ, ਅਸੀਂ 'ਹੁਕਮ' ਸਮਝ ਕੇ, ਆਪਣੇ ਆਪ ਨੂੰ 'ਧੋਖਾ' ਦਿੰਦੇ ਹਾਂ। ਅਸਲ ਵਿਚ ਅਸੀਂ ਮਨ ਦੇ 'ਭਾਣੇ' ਨੂੰ ਹੀ, 'ਰੱਬੀ ਹੁਕਮ' ਕਹਿ ਕੇ, ਆਪਣੇ ਭੈੜੇ ਕਰਮਾਂ ਦੇ 'ਦੋਸ਼ਾਂ' ਤੋਂ ਬਚਣ ਜਾਂ 'ਬਰੀ' ਹੋਣ ਦਾ ਬਹਾਨਾ ਬਣਾਉਂਦੇ ਹਾਂ।

ਜੇਕਰ ਸਾਡੇ ਕੋਲੋਂ ਕੋਈ ਚੰਗਾ ਕੰਮ ਹੋ ਜਾਵੇ ਤਾਂ ਅਸੀਂ ਆਕੜੇ ਅਤੇ ਆਫਰੇ ਫਿਰਦੇ ਹਾਂ ਤੇ ਆਪਣੀ ਹਉਮੈ ਨੂੰ ਪੱਠੇ ਪਾ-ਪਾ ਕੇ 'ਤਕੜੀ' ਕਰੀ ਜਾਂਦੇ ਹਾਂ। ਪਰ ਜੇਕਰ ਕਿਸੇ ਕੰਮ ਦਾ ਨਤੀਜਾ ਮਾੜਾ ਨਿਕਲੇ ਤਾਂ 'ਰੱਬ ਦਾ ਭਾਣਾ' ਕਹਿ ਕੇ, ਰੱਬ ਦੇ ਸਿਰ 'ਠੁਣਾ ਭੰਨਦੇ' ਹਾਂ, ਤੇ ਦੋਸ਼ ਲਾਉਂਦੇ ਹਾਂ।

ਇਸ ਨੁਕਤੇ ਨੂੰ ਸਮਝਣ ਲਈ ਕੁਝ ਉਦਾਹਰਣ ਦਿਤੇ ਜਾਂਦੇ ਹਨ—

ਜਦ ਕਿਸੇ ਪ੍ਰਾਣੀ ਨੂੰ ਸੰਗਤ ਵਿਚ ਆਉਣ ਲਈ ਪ੍ਰੇਰਿਆ ਜਾਂਦਾ ਹੈ, ਤਾਂ 'ਘੜੇ-ਘੜਾਏ' ਇਹੋ ਜਿਹੇ ਜਵਾਬ ਮਿਲਦੇ ਹਨ—

1. ਰੱਬ ਦਾ ਹੁਕਮ ਹੋਵੇਗਾ ਤਾਂ ਜਾਵਾਂਗੇ।
2. ਸੰਗਤ ਵਿਚ ਜਾਣ ਦੀ ਵਿਹਲ ਕਿੱਥੇ ?
3. ਸਾਡੇ ਭਾਗਾਂ ਵਿਚ ਸੰਗਤ ਨਹੀਂ ਲਿਖੀ।
4. ਰੱਬ ਦੀ ਮੇਹਰ ਹੋਵੇਗੀ ਤਾਂ ਜਾਵਾਂਗੇ।
5. ਅਜੇ ਖਾਣ ਹੰਢਾਉਣ ਦੀ ਉਮਰ ਹੈ।
6. ਦੁਨੀਆਂ-ਦਾਰੀ ਨਜਿੱਠ ਕੇ ਦੇਖੀ ਜਾਊ।
7. ਅਜੇ ਰੱਬ ਦਾ ਹੁਕਮ ਨਹੀਂ ਹੋਇਆ।
8. ਕੰਮ ਕਰਨਾ ਹੀ ਪੂਜਾ ਹੈ।

ਜਦ ਇਹ ਗੱਲ ਦੱਸੀ ਜਾਂਦੀ ਹੈ ਕਿ ਗੁਰਬਾਣੀ ਤਾਂ ਸਾਨੂੰ 'ਸੰਗਤ' ਕਰਨ ਦਾ ਤਾਕੀਦੀ ਹੁਕਮ ਦਿੰਦੀ ਹੈ, ਤਾਂ ਜਵਾਬ ਮਿਲਦਾ ਹੈ, ਰੱਬ ਦੇ ਹੁਕਮ ਤੋਂ ਬਗੈਰ 'ਪੱਤਾ ਨਹੀਂ ਝੁਲਦਾ' ਉਸ ਦੀ 'ਮਰਜ਼ੀ' ਹੋਈ ਤਾਂ ਆਪੇ ਲੈ ਜਾਊ।

ਜੇ ਦੁਨਿਆਵੀ ਬੰਧਨਾਂ ਤੋਂ ਬਚਣ ਲਈ ਕਿਹਾ ਜਾਂਦਾ ਹੈ, ਤਾਂ ਜਵਾਬ ਮਿਲਦਾ ਹੈ, "ਰੱਬ ਦੇ ਆਪੇ ਫਸਾਏ ਹਾਂ ਆਪੇ ਛੁਡਾ ਲਵੇ, 'ਉਹਦੀ' ਮਰਜ਼ੀ।"

ਇਹ ਤਾਂ ਆਮ ਜਨਤਾ ਦੇ ਬਹਾਨੇ ਹਨ, ਪਰ ਪੜ੍ਹਿਆ ਲਿਖਿਆਂ ਸਿਆਣਿਆਂ ਦੇ ਦਿਮਾਗੀ 'ਢਕੌਂਸਲੇ', ਹੋਰ ਕਿਸਮ ਦੇ ਹੁੰਦੇ ਹਨ—

ਰੱਬ ਨੂੰ ਖ਼ੁਸ਼ਾਮਦ ਦੀ ਕੀ ਲੋੜ ਹੈ ?

ਜੇ ਖ਼ੁਸ਼ਾਮਦ ਦੀ ਲੋੜ ਹੈ ਤਾਂ ਰੱਬ ਕਾਹਦਾ ਹੋਇਆ ?

ਰੱਬ ਦੇ ਗੁਣ ਗਾਉਣੇ ਉਸ ਦੀ ਖ਼ੁਸ਼ਾਮਦ ਹੀ ਤਾਂ ਹੈ।

ਰੱਬ ਨੂੰ ਖਿਆਲ ਵਿਚ ਯਾਦ ਕਰਨਾ ਹੀ ਕਾਫ਼ੀ ਹੈ।

ਦਿਨ ਰਾਤ ਬੱਕਰੀ ਵਾਂਗੂ ਮੂੰਹ ਮਾਰਨ ਦੀ ਕੀ ਲੋੜ ਹੈ ?

ਗ੍ਰਿਹਸਤ ਪਾਲਨਾ ਹੀ ਭਗਤੀ ਹੈ।

ਨੇਕੀ ਅਤੇ ਸੇਵਾ ਕਰਨੀ ਹੀ ਕਾਫ਼ੀ ਹੈ।

ਬੁਰਿਆਈਆਂ ਤੋਂ ਬਚਣਾ ਹੀ ਪਰਮਾਰਥ ਹੈ।

ਪਰਮਾਰਥ ਵਿਹਲਿਆਂ ਦਾ ਕੰਮ ਹੈ।

ਬਾਣੀ ਦੇ ਮਤਲਬ ਸਮਝ ਲੈਣਾ ਹੀ ਕਾਫ਼ੀ ਹੈ।

ਮੁੜ-ਮੁੜ ਉਹੀ ਬਾਣੀ ਪੜ੍ਹਨ ਦੀ ਕੀ ਲੋੜ ਹੈ।

ਰੱਬ-ਰੁੱਬ ਕੋਈ ਨਹੀਂ ਹੈ, ਦਿਮਾਗੀ 'ਢਕੌਂਸਲੇ' ਹਨ।

ਇਹ ਸਭ ਗਿਆਨੀਆਂ ਦੇ ਪੈਸੇ ਕਮਾਉਣ ਦੇ ਵਸੀਲੇ ਹਨ।

'ਧਰਮ' ਸਿਰਫ਼ ਦਿਮਾਗੀ 'ਅਫੀਮ' ਹੈ।

'ਇਹ ਜਗ ਮਿੱਠਾ, ਅਗਲਾ ਕਿਨ ਡਿਠਾ', ਆਦਿ।

ਇਸ ਤਰ੍ਹਾਂ ਦੇ ਅਨੇਕ ਅਗਿਆਨਤਾ, ਮਨਮੁਖਤਾਈ ਅਤੇ ਨਾਸਤਿਕਤਾ ਦੇ ਹਾਸੋ-ਹੀਣੇ ਮਨੋਕਲਪਤ ਬਹਾਨੇ ਜਾਂ ਢਕੌਂਸਲੇ ਸੁਣਨ ਵਿਚ ਆਉਂਦੇ ਹਨ।

ਇਸ ਤੋਂ ਇਲਾਵਾ, 'ਆਸਤਿਕ ਨਾਸਤਿਕ' ਭੀ ਹੁੰਦੇ ਹਨ। ਜੋ ਬਾਹਰੋਂ ਤਾਂ ਆਸਤਿਕ ਪ੍ਰਤੀਤ ਹੁੰਦੇ ਹਨ, ਪਰ ਉਨ੍ਹਾਂ ਦਾ ਅੰਦਰਲਾ ਜੀਵਨ ਨਿਰੋਲ 'ਮਨ-ਮਰਜ਼ੀ' ਜਾਂ 'ਆਪਣੇ-ਭਾਣੇ' ਵਿਚ ਗੁਜ਼ਰਦਾ ਹੈ। ਐਸੇ ਪ੍ਰਾਣੀ 'ਲੋਕ-ਪਚਾਰਾ' ਹੀ ਕਰਦੇ ਹਨ, ਆਪਣੇ 'ਆਪ' ਨੂੰ 'ਧੋਖਾ' ਦਿੰਦੇ ਹਨ, ਅਤੇ 'ਰੱਬ' ਨਾਲ 'ਠਾਠਾ-ਬਾਗਾ' ਕਰਦੇ ਹਨ।

ਇਕ ਹੋਰ ਧਾਰਮਿਕ ਸ਼੍ਰੇਣੀ ਹੈ, ਜੋ ਆਸਤਿਕ ਤਾਂ ਹੈ, ਪਰ ਰੱਬ ਨਾਲ 'ਸੌਦਾ-ਬਾਜ਼ੀ' ਕਰਦੀ ਹੈ ਅਤੇ ਕੂੜੇ ਕਰਮ-ਕਾਂਡਾਂ ਵਿਚ ਫਸੀ ਹੋਈ ਹੈ। ਇਹ ਬਾਣੀ ਨੂੰ ਆਪਣੀ ਤੀਖਣ ਬੁੱਧੀ ਦੇ ਪਿਛੇ ਲਾ ਕੇ ਆਪਣੇ ਆਪ ਨਾਲ ਧੋਖਾ ਕਰਦੀ ਹੈ ਅਤੇ ਲੋਕਾਂ ਨੂੰ ਭੰਬਲ-ਭੂਸਿਆਂ ਵਿਚ ਫਸਾਈ ਰਖਦੀ ਹੈ। ਇਹ ਭੀ ਆਪਣੀ ਮਨ-ਮਰਜ਼ੀ ਕਰਦੀ ਹੈ ਤੇ ਰੱਬੀ 'ਹੁਕਮ' ਤੋਂ ਦੁਰੇਡੇ ਜਾ ਰਹੀ ਹੈ।

ਇਨ੍ਹਾਂ ਦੀ ਹਾਲਤ ਦਾ ਗੁਰਬਾਣੀ ਵਿਚ ਇਉਂ ਬਿਆਨ ਹੈ—

ਪੜਿ ਪੰਡਿਤੁ ਅਵਰਾ ਸਮਝਾਏ ॥
ਘਰ ਜਲਤੇ ਕੀ ਖਬਰਿ ਨ ਪਾਏ । (ਪੰਨਾ-1046)

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ (ਪੰਨਾ-1369)

ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥
(ਸਵਯੈ ਪਾ: 10)

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥ (ਪੰਨਾ-269)

ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ (ਪੰਨਾ-70)

ਸਾਰਾ ਦਿਨ ਅਸੀਂ ਆਪਣੇ 'ਹਉਮੈ-ਵੇੜੇ' ਮਨ ਨਾਲ, ਮਾਇਕੀ ਸੰਕਲਪ, ਸਕੀਮਾਂ ਘੋਟਦੇ ਰਹਿੰਦੇ ਹਾਂ ਤੇ ਆਪਣੀ 'ਮਨ-ਮਰਜ਼ੀ' ਦੇ ਕਰਮ ਕਰਦੇ ਰਹਿੰਦੇ ਹਾਂ। ਪਰ ਜਦ ਪ੍ਰਮਾਰਥ ਦੀ ਬਾਬਤ ਕੋਈ ਪ੍ਰੇਰਨਾ ਕੀਤੀ ਜਾਂਦੀ ਹੈ ਤਾਂ ਰੱਬੀ ਹੁਕਮ, 'ਭਾਣੇ' ਜਾਂ 'ਭਾਗ' ਦਾ 'ਘੜਿਆ-ਘੜਾਇਆ' 'ਬਹਾਨਾ' ਪੇਸ਼ ਕਰਦੇ ਹਾਂ। ਆਪਣੇ ਮਾਇਕੀ ਸੁਆਰਥ ਲਈ, ਅਸੀਂ ਆਪਣੇ 'ਮਨ-ਦੀ-ਮਰਜ਼ੀ' ਜਾਂ ਆਪਣਾ 'ਭਾਣਾ' ਵਰਤਦੇ ਹਾਂ। ਪਰ 'ਪਰਮਾਰਥ' ਲਈ ਰੱਬੀ 'ਹੁਕਮ' ਯਾ ਭਾਣੇ ਦੇ 'ਬਹਾਨੇ' ਦੁਆਰਾ 'ਟਾਲ-ਮਟੋਲ' ਕਰ ਛਡਦੇ ਹਾਂ ਯਾ 'ਮਚਲੇ' ਹੋ ਜਾਂਦੇ ਹਾਂ। ਦੂਜੇ ਲਫਜ਼ਾਂ ਵਿਚ ਮਾਇਕੀ ਸੁਆਰਥ ਲਈ ਤਾਂ ਆਪਣਾ 'ਭਾਣਾ' ਵਰਤਦੇ ਹਾਂ ਤੇ ਪ੍ਰਮਾਰਥ ਲਈ ਰੱਬੀ ਮੇਹਰ ਦੀ 'ਅਣਹੋਂਦ' ਦਾ ਢਕੌਂਸਲਾ ਖੜ੍ਹਾ ਕਰ ਦਿੰਦੇ ਹਾਂ। ਭਾਵੇਂ ਰੱਬ ਗੁਰੂਆਂ, ਅਵਤਾਰਾਂ, ਸੰਤਾਂ, ਮਹਾਂਪੁਰਖਾਂ ਦੇ ਉਪਦੇਸ਼ਾਂ ਰਾਹੀਂ, ਪ੍ਰਮਾਰਥ ਵਲ ਸਾਨੂੰ ਪ੍ਰੇਰਨ ਦੀ ਸਦੀਵੀ ਮੇਹਰ ਕਰ ਰਿਹਾ ਹੈ।

ਸਾਜਨ ਸੰਤ ਕਰਹੁ ਇਹੁ ਕਾਮੁ ॥
ਆਨ ਤਿਆਗਿ ਜਪਹੁ ਹਰਿ ਨਾਮੁ ॥ (ਪੰਨਾ–290)

ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ (ਪੰਨਾ–52)

ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥ (ਪੰਨਾ–727)

ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥ (ਪੰ.–1388)

ਜਿਸ ਤਰ੍ਹਾਂ ਪਿਛੇ ਦਸਿਆ ਜਾ ਚੁਕਿਆ ਹੈ ਕਿ ਹਕੂਮਤ ਚਲਾਉਣ ਲਈ ਕਈ ਪੱਧਰਾਂ ਉਤੇ ਕਾਨੂੰਨ ਵਰਤਦੇ ਹਨ। ਇਸੇ ਤਰ੍ਹਾਂ ਕਾਇਨਾਤ ਵਿਚ ਭੀ ਅੱਡ–ਅੱਡ ਕਾਨੂੰਨ ਜਾਂ 'ਹੁਕਮ' ਪ੍ਰਚਲਤ ਹਨ, ਭਾਵੇਂ ਸਮੁੱਚੇ ਤੌਰ ਤੇ ਸਾਰੇ ਕੁਦਰਤੀ ਕਾਨੂੰਨ ਇਕੋ 'ਕਰਤਾ ਪੁਰਖ' ਦੀ ਛਤਰ ਛਾਇਆ ਹੇਠ, ਇਕੋ ਇਲਾਹੀ ਹੁਕਮ ਅਧੀਨ, ਹੀ, ਕੰਮ ਕਰ ਰਹੇ ਹਨ।

ਇਹ ਇਲਾਹੀ 'ਹੁਕਮ' ਅਟੱਲ, ਇਕ ਸਾਰ, ਅਭੁੱਲ ਅਤੇ ਅਪਾਰ ਹੈ, ਜੋ ਕਾਇਨਾਤ ਦੇ ਜ਼ਰੇ–ਜ਼ਰੇ ਵਿਚ 'ਰਵਿ ਰਹਿਆ ਭਰਪੂਰ' ਹੈ।

ਮਾਇਕੀ ਮੰਡਲ ਦੀ ਸਤਹਿ ਉਤੇ ਭੀ 'ਹੁਕਮ' ਪ੍ਰਚਲਤ ਹੈ ਜੋ ਸਿਰਫ਼ ਤ੍ਰੈਗੁਣੀ ਮੰਡਲ ਵਿਚ ਹੀ ਲਾਗੂ ਹੈ, ਪਰ ਇਹ 'ਜੋ ਮੈ ਕੀਆ ਸੋ ਮੈ ਪਾਇਆ' ਦੇ ਅਸੂਲ ਤੇ ਅਧਾਰਤ ਹੈ। (Karmic Law of 'As you sow' so shall you reap).

ਇਹ ਅਸੂਲ ਇਨਸਾਨੀ ਜੂਨ ਤੇ ਲਾਗੂ ਹੈ ਕਿਉਂਕਿ ਸਿਰਫ਼ 'ਇਨਸਾਨ' ਹੀ ਆਪਣੀ ਨਿੱਕੀ ਜਿਹੀ ਹਉਮੈ ਦੇ ਅਧੀਨ ਕਰਮ ਕਰਦਾ ਹੈ ਤੇ ਨਤੀਜੇ ਭੋਗਦਾ ਹੈ। ਇਸ 'ਕਰਮ–ਖੇਤਰ' ਦੇ ਕਾਨੂੰਨ ਵਿਚ, ਸਰਬੱਗ ਇਲਾਹੀ 'ਹੁਕਮ' ਦਾ ਸਾਧਾਰਨ ਤੌਰ ਤੇ ਦੱਖਲ ਨਹੀਂ ਹੁੰਦਾ, ਜਿਸ ਤਰ੍ਹਾਂ ਸੂਬਾਈ ਕਾਨੂੰਨ ਵਿਚ ਕੇਂਦਰੀ ਸਰਕਾਰ ਦਾ ਆਮ ਤੌਰ ਤੇ ਦੱਖਲ ਨਹੀਂ ਹੁੰਦਾ।

ਇਨ੍ਹਾਂ ਹਉਮੈ ਅਧੀਨ ਕਰਮਾਂ ਦੇ ਨਤੀਜੇ ਨੂੰ ਹੀ 'ਕਿਸਮਤ ਜਾਂ ਭਾਗ' ਕਿਹਾ ਜਾਂਦਾ ਹੈ, ਜਿਸ ਦਾ ਨਤੀਜਾ ਸਾਨੂੰ ਅਵੱਸ਼ ਭੋਗਣਾ ਪੈਂਦਾ ਹੈ। ਇਸ 'ਸਜ਼ਾ' ਤੋਂ ਅਸੀਂ ਬਚ ਨਹੀਂ ਸਕਦੇ।

ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥ (ਪੰਨਾ–461)

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ (ਪੰਨਾ–134)

ਆਪਨ ਕਰਮ ਆਪੇ ਹੀ ਬੰਧ ॥ (ਪੰਨਾ–888)

ਆਪੇ ਬੀਜਿ ਆਪੇ ਹੀ ਖ਼ਾਹੁ ॥ (ਪੰਨਾ–4)

ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ 'ਹਉਮੈ ਵੇੜੇ' ਕਰਮ ਤਾਂ ਅਸੀਂ ਖ਼ੁਦ ਕਰਦੇ ਹਾਂ, ਪਰ ਉਸ ਦਾ 'ਦੋਸ਼' ਹੋਰਨਾਂ ਜਾਂ 'ਰੱਬ' ਉਤੇ ਥੱਪਦੇ ਹਾਂ। ਪਰ ਗੁਰਬਾਣੀ ਤਾਂ ਸਾਨੂੰ ਇਉਂ ਤਾੜਨਾ ਕਰਦੀ ਹੈ—

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥ (ਪੰਨਾ–474)

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ (ਪੰਨਾ–433)

ਨੀਵੇਂ ਖਿਆਲਾਂ ਜਾਂ ਮਲੀਨ ਰੁੱਚੀਆਂ ਹੀ ਸਾਨੂੰ ਪ੍ਰਮਾਰਥ ਵਲ ਲੱਗਣ ਨਹੀਂ ਦਿੰਦੀਆਂ, ਪਰ ਆਪਣੀ ਅਗਿਆਨਤਾ ਜਾਂ ਹਉਮੈ ਦੀ ਢੀਠਤਾਈ ਦੁਆਰਾ ਅਸੀਂ ਆਪਣੀ ਬੇਮੁਖਤਾਈ ਜਾਂ ਅਵੇਸਲੇ–ਪਨ ਦਾ 'ਠੁਣਾ' ਰੱਬ ਦੇ ਸਿਰ ਤੇ ਭੰਨਦੇ ਹਾਂ।

ਮਾੜੇ ਜਾਂ ਨੀਵੇਂ 'ਭਾਗ' ਤਾਂ ਅਸੀਂ ਆਪ ਆਪਣੀਆਂ ਰੁੱਚੀਆਂ ਤੇ ਕਰਮਾਂ ਅਨੁਸਾਰ ਬਣਾਉਂਦੇ ਹਾਂ, ਪਰ ਇਸ ਦਾ ਦੋਸ਼ ਰੱਬ ਉਤੇ ਲਾਉਂਦੇ ਹਾਂ ਕਿ ਰੱਬ ਨੇ ਸਾਡੇ ਮਾੜੇ ਲੇਖ ਲਿਖੇ ਹਨ। ਪਰ ਗੁਰਬਾਣੀ ਤਾਂ ਸਾਨੂੰ ਸਾਫ਼ ਦਸਦੀ ਹੈ ਕਿ 'ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥' ਜਿਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਜੋ ਕੁਝ ਦਿਨ ਰਾਤ ਅਸੀਂ ਕਰਮ ਕਰਦੇ ਹਾਂ ਉਸਦਾ ਹੀ ਨਤੀਜਾ ਸਾਡੇ ਮੱਥੇ ਦੇ ਭਾਗ ਬਣਦੇ ਹਨ।

ਇਸ ਤਰ੍ਹਾਂ ਇਲਾਹੀ ਪ੍ਰੇਰਨਾ ਤੇ ਤਾੜਨਾਂ ਦੇ ਬਾਵਜੂਦ ਅਸੀਂ ਏਨੇ ਅਵੇਸਲੇ, ਮੱਚਲੇ ਅਤੇ ਢੀਠ ਹੋ ਗਏ ਹਾਂ ਕਿ ਇਨ੍ਹਾਂ ਉਪਦੇਸ਼ਾਂ ਵਲ ਧਿਆਨ ਹੀ ਨਹੀਂ ਕਰਦੇ ਅਤੇ ਇਨ੍ਹਾਂ ਤੋਂ ਬੇਮੁਖ ਹੋਣ ਲਈ ਆਪਣੀ ਤੀਖਣ ਬੁੱਧੀ ਦੀਆਂ ਉਕਤੀਆਂ ਜੁਗਤੀਆਂ ਨਾਲ ਕੂੜੇ ਬਹਾਨੇ ਹੀ ਭਾਲਦੇ ਰਹਿੰਦੇ ਹਾਂ।

ਤ੍ਰੈਗੁਣੀ ਮਾਇਕੀ ਮੰਡਲ ਵਿਚ ਜੋ ਸੰਕਲਪ, ਸਿਆਣਪਾਂ, ਉਕਤੀਆਂ, ਜੁਗਤੀਆਂ, ਵਿਉਂਤਾਂ ਅਸੀਂ ਘੋਟਦੇ ਹਾਂ, ਇਹ ਸਭ ਸਾਡੇ 'ਹਉਮੈ ਵੇੜੇ' ਮਨ ਦੀ ਹੀ ਮਰਜ਼ੀ, ਭਾਣਾ, ਹੁਕਮ, ਚਾਓ, ਰੁਚੀ, ਰੀਝ ਤੇ ਰੰਗਤ ਦਾ ਪ੍ਰਗਟਾਵਾ ਹੀ ਹੈ।

ਮਾਇਕੀ ਮੰਡਲ ਵਿਚ ਸਾਡਾ ਉਚੇ ਤੋਂ ਉਚਾ 'ਟੀਚਾ', 'ਨੇਕੀ' ਜਾਂ ਪਰਉਪਕਾਰ ਤਾਂਈ

ਹੀ ਸੀਮਤ ਹੈ। ਜੋ ਨਿਰੋਲ ਹਉਮੈਂ ਉਤੇ ਅਧਾਰਤ ਹੁੰਦਾ ਹੈ। ਏਸੇ ਤਰ੍ਹਾਂ ਧਾਰਮਿਕ 'ਕਿਰਿਆ, ਕਰਮ-ਕਾਂਡ' ਭੀ ਹਉਮੈ-ਵੇੜੇ ਮਨ ਨਾਲ ਹੀ ਕੀਤੇ ਜਾਂਦੇ ਹਨ, ਪਰ ਗੁਰਬਾਣੀ ਵਿਚ ਇਨ੍ਹਾਂ ਦੀ ਇਉਂ ਨਿਖੇਧੀ ਕੀਤੀ ਗਈ ਹੈ।

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥ (ਪੰਨਾ-974)

ਹਉ ਹਉ ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥ (ਪੰਨਾ-1004)

ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥ (ਪੰਨਾ-252)

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ (ਪੰਨਾ-1428)

ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ॥ (ਪੰਨਾ-1328)

ਇਨ੍ਹਾਂ 'ਹਉਂ' ਵਿਚ ਕੀਤੇ ਗਏ ਕਰਮ-ਕਾਡਾਂ ਵਿਚ ਇਲਾਹੀ 'ਹੁਕਮ' ਦਾ 'ਦਖਲ' ਨਹੀਂ ਹੁੰਦਾ, ਕਿਉਂਕਿ ਇਹ ਨੀਵੇਂ ਮਾਇਕੀ ਮੰਡਲ ਵਿਚ 'ਕਰਮਿਕ' ਪੱਧਰ ਤੇ ਕੀਤੇ ਜਾਂਦੇ ਹਨ, ਜੋ ਧਰਮ ਰਾਇ ਦੇ ਲੇਖੇ ਵਿਚ ਆਉਂਦੇ ਹਨ।

ਇਲਾਹੀ 'ਹੁਕਮ' ਦੀ ਊਚਮ-ਉਚੀ, ਸੂਚਮ-ਸੂਚੀ ਪੱਧਰ ਤੇ ਰੱਬ ਦੀ 'ਰਜ਼ਾ' ਕੰਮ ਕਰਦੀ ਹੈ, ਜਿਥੇ ਹਉਮੈ ਦਾ 'ਅਭਾਵ' ਜਾਂ ਅਣਹੋਂਦ ਹੈ।

ਏਸੇ ਤਰ੍ਹਾਂ ਸਾਡਾ 'ਧਰਮ ਪ੍ਰਚਾਰ' ਭੀ ਤ੍ਰੈਗੁਣੀ ਮਾਇਕੀ ਮੰਡਲ ਵਿਚ ਹਉਮੈ ਦੇ ਆਸਰੇ ਹੀ ਹੋ ਰਿਹਾ ਹੈ, ਜਿਸ ਕਾਰਣ ਇਲਾਹੀ 'ਹੁਕਮ ਨੂੰ' ਅਸੀਂ ਆਪ ਬੁੱਝ ਨਹੀਂ ਸਕੇ ਅਤੇ ਜਨਤਾ ਵਿਚ ਭੀ ਦਿਮਾਗੀ ਪ੍ਰਚਾਰ ਕਰ ਰਹੇ ਹਾਂ।

ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥
ਨਾਵਹੁ ਭੂਲੇ ਥਾਉ ਨ ਕੋਈ ॥ (ਪੰਨਾ-831)

ਮਨਮੁਖੁ ਗਿਆਨੁ ਕਥੇ ਨ ਹੋਈ ॥
ਫਿਰਿ ਫਿਰਿ ਆਵੈ ਠਉਰ ਨ ਕੋਈ ॥ (ਪੰਨਾ-1051)

ਗਿਆਨੁ ਗਿਆਨੁ ਕਥੈ ਸਭੁ ਕੋਈ ॥
ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥ (ਪੰਨਾ-831)

ਇਸ ਸੂਖਮ ਅਤੇ ਦੀਰਘ ਵਿਸ਼ੇ ਨੂੰ ਹੋਰ ਸਪਸ਼ਟ ਕਰਨ ਲਈ ਕੁਝ ਉਦਾਹਰਣ ਦਿਤੇ ਜਾਂਦੇ ਹਨ।

'ਹਵਾ' ਹਰ ਜਗ੍ਹਾ 'ਰਵਿ-ਰਹੀ-ਭਰਪੂਰ' ਹੈ। ਅਸਮਾਨਾਂ ਵਿਚ ਇਹ ਹਵਾ ਪਵਿੱਤਰ ਹੁੰਦੀ ਹੈ, ਕਿਉਂਕਿ ਪੁਲਾੜ ਵਿਚ ਇਹ ਕੁਦਰਤੀ ਸਰੂਪ ਵਿਚ ਹੈ ਅਤੇ ਬਾਹਰੋਂ ਕੋਈ ਦਖ਼ਲ ਜਾਂ ਅਸਰ ਨ ਹੋਣ ਕਰਕੇ, ਇਹ ਨਿਰਮਲ ਹੁੰਦੀ ਹੈ। ਪਰ ਧਰਤੀ ਉਦਾਲੇ 'ਤੱਤਾਂ' ਨਾਲ ਰਲ ਕੇ ਹਵਾ ਗੰਧਲੀ ਹੁੰਦੀ ਜਾਂਦੀ ਹੈ ਅਤੇ ਧਰਤੀ ਦਾ ਵਾਯੂ ਮੰਡਲ, ਕਈ ਕਿਸਮ ਦੀਆਂ ਗੈਸਾਂ, ਧੂੰਏ, ਗੰਦੀਆਂ-ਮੰਦੀਆਂ ਹਵਾਵਾਂ ਅਤੇ ਧੂੜ ਨਾਲ ਗੰਧਲਾ ਹੋ ਜਾਂਦਾ ਹੈ। ਸ਼ਹਿਰਾਂ ਵਿਚ, ਘਰਾਂ ਤੇ ਕਾਰਖਾਨਿਆਂ ਦੇ ਧੂੰਏ ਅਤੇ ਗੰਧਲੇ ਉਦਾਲੇ-ਪੁਦਾਲੇ ਨਾਲ ਤਾਂ ਇਹ ਵਾਯੂ ਮੰਡਲ ਹੋਰ ਭੀ ਗੰਧਲਾ ਹੋ ਜਾਂਦਾ ਹੈ ਅਤੇ ਹਾਨੀਕਾਰਕ ਹੁੰਦਾ ਹੈ।

ਇਸ ਤੋਂ ਉਲਟ, ਜਿਉਂ-ਜਿਉਂ ਧਰਤੀ ਤੋਂ ਉਪਰ ਆਕਾਸ਼ ਵਲ ਉਡਦੇ ਹਾਂ, ਤਿਉਂ-ਤਿਉਂ ਵਾਯੂ ਮੰਡਲ ਸਾਫ, ਸੁਹਾਵਨਾ ਅਤੇ ਸੁਖਦਾਈ ਹੁੰਦਾ ਜਾਂਦਾ ਹੈ।

ਏਸੇ ਤਰ੍ਹਾਂ ਸਾਡੇ ਹਿਰਦਿਆਂ ਦੇ ਭਿੰਨ-ਭਿੰਨ ਮੰਡਲ ਹਨ, ਪਰ ਇਹ ਕੋਈ ਸਥੂਲ ਟਾਪੂ ਨਹੀਂ ਹਨ। ਬਲਕਿ ਅਤਿ ਸੂਖਮ ਖਿਆਲਾਂ, ਵਲਵਲਿਆਂ ਤੇ ਭਾਵਨਾਵਾਂ ਦੇ ਮੰਡਲ ਹਨ।

ਆਤਮਿਕ ਮੰਡਲ, ਇਲਾਹੀ ਪ੍ਰੇਮ, ਭਾਵਨਾ ਅਤੇ ਪ੍ਰੇਮ ਸਵੈਪਨਾ ਦਾ ਬਣਿਆ ਹੋਇਆ ਹੈ। ਜੋ ਅਤਿ ਨਿਰਮਲ, ਪ੍ਰੀਤ, ਪ੍ਰੇਮ, ਰਸ, ਚਾਓ ਦੇ ਸੁੰਦਰ, ਸੁਹਾਵਨੇ ਸੁਖਦਾਈ ਮੰਡਲ ਹਨ, ਜਿਸ ਵਿਚੋਂ ਪ੍ਰੇਮ ਭਾਵਨਾਵਾਂ ਦੀਆਂ ਸੂਖਮ, ਨਿਰਮਲ ਆਤਮਿਕ ਕਿਰਨਾਂ, ਚੰਗਿਆੜੀਆਂ, ਨਿਕਲਦੀਆਂ ਹਨ ਅਤੇ ਸਾਡਾ ਅੰਦਰ ਬਾਹਰ ਪ੍ਰਕਾਸ਼ ਕਰ ਦਿੰਦੀਆਂ ਹਨ। ਆਤਮਿਕ ਪ੍ਰਕਾਸ਼ ਜਾਂ 'ਨਾਮ' ਦੁਆਰਾ ਮਾਇਕੀ ਭ੍ਰਮ-ਭੁਲੇਖਾ ਦੂਰ ਹੋਣ ਤੇ ਹੀ ਇਲਾਹੀ 'ਹੁਕਮ' ਦੀ 'ਸੋਝੀ', 'ਪਹਿਚਾਣ' ਹੋ ਸਕਦੀ ਹੈ।

ਇਸ ਇਲਾਹੀ 'ਸ਼ਬਦ', 'ਨਾਮ', 'ਜੀਵਨ-ਰੌ' ਦੀ 'ਰਵਾਨਗੀ' ਦੀ ਹਰਕਤ ਨੂੰ ਹੀ 'ਹੁਕਮ' ਕਿਹਾ ਜਾਂਦਾ ਹੈ, ਜੋ ਸਭ ਥਾਈਂ 'ਰਵਿ-ਰਹਿਆ-ਭਰਪੂਰ' ਹੈ।

ਕੁਦਰਤੀ ਪਾਣੀ, ਠੰਢਾ, ਨਿਰਮਲ ਅਤੇ ਜੀਵਨ-ਰੂਪ ਹੈ।

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ (ਪੰਨਾ-472)

ਜਦ ਪਾਣੀ ਵਿਚ ਸ਼ਰਾਬ, ਅਫੀਮ, ਜ਼ਹਿਰ ਜਾਂ ਦੁੱਧ, ਮਿੱਠਾ ਆਦਿ ਮਿਲਾਉਂਦੇ ਹਾਂ, ਤਾਂ ਪਾਣੀ ਦੀ 'ਹੋਂਦ' ਤਾਂ ਉਸੇ ਤਰ੍ਹਾਂ ਕਾਇਮ ਰਹਿੰਦੀ ਹੈ, ਪਰ ਉਸ 'ਮਿਲਾਵਟ' ਅਨੁਸਾਰ

ਪਾਣੀ ਦੇ 'ਗੁਣ' ਬਦਲ ਜਾਂਦੇ ਹਨ ਅਤੇ 'ਮਿਲਗੋਭੇ-ਘੋਲੇ' ਅਨੁਸਾਰ ਉਸਦਾ ਅਸਰ ਜਾਂ ਨਤੀਜਾ ਹੁੰਦਾ ਹੈ।

ਏਸੇ ਤਰ੍ਹਾਂ ਜਦ ਅੰਤ੍-ਆਤਮੇ 'ਹੁਕਮ', 'ਜੀਵਨ ਰੌਂ', ਉਤੇ, ਬਾਹਰਮੁਖੀ ਮਾਇਕੀ ਨੀਵੇਂ ਖਿਆਲਾਂ ਜਾਂ ਕਰਮਾਂ ਦਾ 'ਛੌੜ' ਚੜ੍ਹ ਜਾਂਦਾ ਹੈ, ਤਾਂ ਸਾਡਾ ਹਉਮੈ-ਵੇੜ੍ਹਿਆਂ ਮਨ, ਨੀਵੀਆਂ ਰੁੱਚੀਆਂ ਦਾ ਸ਼ਿਕਾਰ ਹੋ ਕੇ ਆਪਣੇ ਹੀ 'ਭਾਣੇ' ਵਿਚ ਕਰਮ ਕਰਦਾ ਹੈ, ਤੇ ਰੱਬ ਅਤੇ ਉਸ ਦੇ 'ਹੁਕਮ' ਨੂੰ ਭੁੱਲ ਜਾਂਦਾ ਹੈ।

ਬਿਜਲੀ ਦਾ ਕਰੰਟ ਤਾਂ ਉਹੀ ਹੁੰਦਾ ਹੈ ਪਰ ਉਪਰਲੇ ਬਲਬ ਦੀ ਰੰਗਤ ਅਨੁਸਾਰ ਭਿੰਨ-ਭਿੰਨ ਰੰਗ-ਬਰੰਗੀਆਂ ਰੌਸ਼ਨੀਆਂ ਪ੍ਰਗਟ ਹੁੰਦੀਆਂ ਹਨ। ਇਸ ਨਾਲ ਭੁਲੇਖਾ ਪੈਂਦਾ ਹੈ ਕਿ ਬਲਬ ਅਤੇ ਉਸਦੀ ਰੰਗੀਨ ਰੌਸ਼ਨੀ ਹੀ ਅਸਲ 'ਹੋਂਦ' ਹੈ ਜਿਸ ਨੂੰ ਅਸੀਂ ਆਪਣੀਆਂ ਗਰਜ਼ਾਂ ਲਈ ਆਪਣੀ ਮਨ-ਮਰਜ਼ੀ ਜਾਂ 'ਆਪਣੇ ਭਾਣੇ' ਵਿਚ ਵਰਤਦੇ ਹਾਂ।

ਏਹੋ ਹੀ ਮਾਇਆ ਦਾ 'ਭਰਮ-ਭੁਲਾਵਾ' ਹੈ, ਜਿਸ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ —

ਐਸੇ ਕਾਹੇ ਭੂਲਿ ਪਰੇ ॥
ਕਰਹਿ ਕਰਾਵਹਿ ਮੂਕਰਿ ਪਾਵਹਿ
ਪੇਖਤ ਸੁਨਤ ਸਦਾ ਸੰਗਿ ਹਰੇ ॥2॥ਰਹਾਉ॥
ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ ॥
ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ ॥2॥
ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥
ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥ (ਪੰਨਾ-823)

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥ (ਪੰਨਾ-684)

ਐਸਾ ਤੈਂ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ (ਪੰਨਾ-92)

ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥ (ਪੰਨਾ-558)

ਇਹ 'ਭਰਮ' ਸਾਡੇ ਮਨ ਦੀ ਸਤਹਿ ਤੇ 'ਹਉਮੈ' ਦੀ ਭਾਵਨਾ ਤੋਂ ਉਪਜਿਆ ਹੈ। ਇਸ ਲਈ ਨਿਰੇ-ਪੁਰੇ ਦਿਮਾਗੀ ਗਿਆਨ ਨਾਲ ਇਹ 'ਭਰਮ' ਦਾ ਹਨੇਰਾ ਦੂਰ ਨਹੀਂ ਹੋ ਸਕਦਾ।

'ਹਨੇਰੇ' ਨੂੰ 'ਹਨੇਰਾ' ਕਿਸ ਤਰ੍ਹਾਂ ਦੂਰ ਕਰ ਸਕਦਾ ਹੈ ? 'ਹਨੇਰਾ' ਤਾਂ ਸਿਰਫ ਰੌਸ਼ਨੀ ਦੇ ਆਉਣ ਨਾਲ ਆਪੇ ਸਹਿਜੇ ਹੀ ਦੂਰ ਉਡ-ਪੁਡ ਜਾਂਦਾ ਹੈ।

ਹਰਿ ਸਿਮਰਤ ਪੂਰਨ ਪਦੁ ਪਾਇਆ ॥
ਸਾਧਸੰਗਿ ਭੈ ਭਰਮ ਮਿਟਾਇਆ ॥ (ਪੰਨਾ-193)

ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ ॥ (ਪੰਨਾ-208)

ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥ (ਪੰਨਾ-607)

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ (ਪੰਨਾ-684)

ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥ (ਪੰਨਾ-914)

ਜਿੰਨਾ ਚਿਰ ਸਾਡਾ ਮਨ 'ਭਰਮ' ਵਿਚ ਹੈ, ਅਸੀਂ ਹਉਮੈ ਦੇ ਦਾਇਰੇ ਵਿਚ ਹਾਂ, ਆਪਣੀ ਮਨ ਮਰਜ਼ੀ ਕਰਦੇ ਹਾਂ ਅਤੇ 'ਆਪਣੇ ਹੀ ਭਾਣੇ' ਵਿਚ ਵਿਚਰਦੇ ਹਾਂ। ਅਸਲ ਵਿਚ ਸਾਨੂੰ —

1. ਆਪਣੇ 'ਭ੍ਰਮ-ਭੁਲਾਵੇ' ਦੀ ਹੀ ਸਮਝ ਨਹੀਂ।
2. ਆਪਣੀ ਹਉਮੈ ਦਾ ਭੀ ਗਿਆਨ ਨਹੀਂ।
3. ਜੇ ਪੜ੍ਹ ਸੁਣ ਕੇ ਦਿਮਾਗੀ ਸਮਝ ਭੀ ਆ ਜਾਵੇ ਤਾਂ ਇਨ੍ਹਾਂ ਖਿਆਲਾਂ ਤੇ ਨਿਸਚਾ ਨਹੀਂ ਆਉਂਦਾ ਅਤੇ ਉਸੇ ਪੁਰਾਣੀ ਜੀਵਨ ਰੋੜ ਵਿਚ ਰੁੜੀ ਜਾਂਦੇ ਹਾਂ।
4. ਜੇ ਦਿਮਾਗੀ ਨਿਸਚਾ ਭੀ ਆ ਜਾਵੇ ਤਾਂ ਹਉਮੈ ਦਾ 'ਭ੍ਰਮ-ਗੜ੍ਹ' ਟੁੱਟਦਾ ਨਹੀਂ।
5. ਇਸ ਮਿੱਠੇ ਜੱਗ ਦੇ ਕੂੜੇ ਭੁਲੇਖੇ ਤੋਂ ਪਰ੍ਹੇ ਹੋਰ ਕਿਸੇ ਚੰਗੇਰੀ-ਉਚੇਰੀ ਆਤਮਿਕ ਅਵਸਥਾ ਦੀ ਸੋਝੀ ਹੀ ਨਹੀਂ।
6. ਜੇ ਮਾੜੀ ਮੋਟੀ ਸੋਝੀ ਭੀ ਪੈਂਦੀ ਹੈ ਤਾਂ 'ਨਿਸਚਾ' ਨਹੀਂ ਹੈ।
7. ਜੇ ਨਿਸਚਾ ਭੀ ਆ ਜਾਵੇ ਤਾਂ ਪ੍ਰਮਾਰਥ ਦੀ ਸਹੀ 'ਸੇਧ' ਨਹੀਂ ਮਿਲਦੀ।
8. ਜੇ ਸੇਧ ਭੀ ਮਿਲ ਜਾਵੇ ਤਾਂ-ਆਤਮ ਮਾਰਗ ਤੇ ਚੱਲਣ ਦੀ ਦ੍ਰਿੜ੍ਹਤਾ ਅਤੇ ਉਦਮ ਨਹੀਂ ਹੁੰਦਾ।
9. ਮਾਨਸਿਕ ਅਤੇ ਆਤਮਿਕ ਅਵਸਥਾ ਦਾ ਸਹੀ 'ਨਿਰਨਾ' ਜਾਂ ਪਹਿਚਾਨ ਨਹੀਂ

ਹੁੰਦੀ।

10. ਇਹ ਸਹੀ ਨਿਰਣੇ ਬਗੈਰ ਬਹੁਤੇ ਜਗਿਆਸੂ ਭੀ ਆਤਮਿਕ ਪੰਧ ਵਿਚ ਅਟਕੇ ਹੋਏ ਹਨ ਅਤੇ ਭੰਬਲ-ਭੂਸਿਆਂ ਵਿਚ ਫਸ ਕੇ ਆਪਣਾ ਜੀਵਨ ਅਜਾਈਂ ਗਵਾ ਰਹੇ ਹਨ। ਇਹ 'ਨਾ ਇਧਰ ਕੇ ਰਹੇ ਨਾ ਉਧਰ ਕੇ', ਵਿਚਾਲੇ ਹੀ ਲਟਕ ਰਹੇ ਹਨ।

11. ਆਪਣੀ 'ਮਨ-ਮਰਜ਼ੀ' ਜਾਂ 'ਆਪਣੇ ਭਾਣੇ' ਅਤੇ 'ਇਲਾਹੀ ਹੁਕਮ' ਦਾ ਨਿਖੇੜਵਾਂ 'ਨਿਰਨਾ' ਨਹੀਂ ਹੁੰਦਾ।

12. ਇਲਾਹੀ 'ਹੁਕਮ' ਨੂੰ ਬੂਝਣ, ਚੀਨਣ, ਪਹਿਚਾਨਣ ਦੀ ਜਾਚ ਨਹੀਂ ਆਉਂਦੀ ਅਤੇ ਨਾ ਲੋੜ ਹੀ ਭਾਸਦੀ ਹੈ।

13. ਪੜ੍ਹ ਸੁਣ ਕੇ ਦਿਮਾਗੀ ਵੈਰਾਗ ਦੇ ਉਛਾਲ ਨਾਲ ਝੂਮਣਾ ਜਾਂ ਅਨੋਖੀਆਂ ਹਰਕਤਾਂ ਕਰਨੀਆਂ ਓਪਰਾ ਜਿਹਾ 'ਗਧਾ-ਵੈਰਾਗ' ਦਾ ਪ੍ਰਗਟਾਵਾ ਅਤੇ ਆਰਜ਼ੀ ਵੇਗ ਹੀ ਹੁੰਦਾ ਹੈ ਜੋ ਛੇਤੀ ਹੀ ਉਡ-ਪੁਡ ਜਾਂਦਾ ਹੈ।

14. ਮਾਨਸਿਕ ਭੁਲੇਖਿਆਂ ਦੀ ਤਰ੍ਹਾਂ, ਧਾਰਮਿਕ ਅਤੇ ਆਤਮਿਕ ਭੁਲੇਖਿਆਂ ਦੀ ਭੀ 'ਚੌਂਧੀ' ਲਗਦੀ ਹੈ ਅਤੇ ਅਸੀਂ ਆਪਣੇ ਆਪ ਨੂੰ 'ਭਲਾ-ਭਲੇਰਾ' ਜਾਂ 'ਪਾਰਗਰਾਮੀ' ਸਮਝਣ ਲਗ ਪੈਂਦੇ ਹਾਂ।

15. ਮਨੋ-ਕਲਪਤ ਮਾਨਸਿਕ ਚਮਤਕਾਰਾਂ ਅਤੇ ਰਿਧੀਆਂ-ਸਿੱਧੀਆਂ ਨੂੰ ਹੀ ਆਤਮਿਕ ਪ੍ਰਾਪਤੀ ਸਮਝ ਕੇ ਆਕੜੇ ਫਿਰਦੇ ਹਾਂ। ਜਿਸ ਨਾਲ ਸਾਡੀ ਆਤਮਿਕ ਜਗਿਆਸਾ ਵਿਚ ਰੁਕਾਵਟ ਪੈ ਜਾਂਦੀ ਹੈ।

16. ਇਨ੍ਹਾਂ ਅਖੋਤੀ, ਫੋਕੀਆਂ ਧਾਰਮਿਕ ਪ੍ਰਾਪਤੀਆਂ ਵਿਚ ਅਸੀਂ ਏਨੇ ਆਫਰੇ ਫਿਰਦੇ ਹਾਂ ਕਿ ਹੋਰਨਾਂ ਨੂੰ ਨੀਵੀਂ ਨਜ਼ਰ ਨਾਲ ਨੱਕ ਚਾੜ੍ਹ ਕੇ ਤਕਦੇ ਤੇ ਪਰਖਦੇ ਹਾਂ ਅਤੇ ਮਜ਼ਹਬੀ 'ਫਤਵੇ' ਲਾਉਣ ਨੂੰ ਤਿਆਰ ਬਰ ਤਿਆਰ ਰਹਿੰਦੇ ਹਾਂ।

17. ਕਈ ਵਾਰੀ ਸਾਡਾ ਧਾਰਮਿਕ 'ਅਫਰੇਵਾਂ' ਇਤਨਾ ਵਧ ਜਾਂਦਾ ਹੈ ਕਿ ਫੁੱਟ ਕੇ ਧਾਰਮਿਕ ਜਨੂੰਨ ਦੀ ਸ਼ਕਲ ਧਾਰ ਲੈਂਦਾ ਹੈ।

18. ਜਦ ਕਿਤੇ ਇਹ ਧਾਰਮਿਕ ਜਨੂੰਨ ਦਾ 'ਜੁਆਲਾ ਮੁਖੀ ਫੁਟਦਾ' ਹੈ ਤਾਂ ਇਸ ਦਾ ਉਛਾਲ (lava) ਬੇਅੰਤ ਤਬਾਹੀ ਤੇ ਜ਼ੁਲਮ ਦਾ ਕਾਰਣ ਬਣਦਾ ਹੈ।

19. ਧਾਰਮਿਕ ਪਾਠ ਪੂਜਾ, ਕਰਮ ਕ੍ਰਿਆ ਅਤੇ ਅਖੌਤੀ ਪ੍ਰਾਪਤੀਆਂ ਨੂੰ ਹੀ ਅਸੀਂ ਆਤਮਿਕ 'ਸਿਖਰ' ਜਾਂ ਮੰਜ਼ਿਲ ਸਮਝੀ ਬੈਠੇ ਹਾਂ। ਪਰ ਗੁਰਬਾਣੀ ਸਾਨੂੰ ਇਉਂ ਤਾੜਨਾ ਕਰਦੀ ਹੈ—

ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥1॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ਰਹਾਉ॥ (ਪੰਨਾ-641)

20. ਉਪਰਲੀਆਂ ਪੰਗਤੀਆਂ ਤੋਂ ਪ੍ਰਤੱਖ ਹੈ ਕਿ ਸਾਡੇ ਧਾਰਮਿਕ ਕਰਮ ਕ੍ਰਿਆ, ਵੈਰਾਗ, ਕ੍ਰਿਸ਼ਮੇ, ਨਜ਼ਾਰੇ, ਰਿੱਧੀਆਂ-ਸਿੱਧੀਆਂ ਅਤੇ ਹੋਰ ਅਨੇਕ ਜੋਗੀਆਂ ਵਾਲੀਆਂ ਪ੍ਰਾਪਤੀਆਂ ਨਿਰੇ ਪੁਰੇ ਤ੍ਰੈਗੁਣੀ ਮਾਇਕੀ ਮੰਡਲ ਵਿਚ, ਹਉਮੈ ਦੇ ਦਾਇਰੇ ਤਾਈਂ ਹੀ ਸੀਮਤ ਹਨ। ਇਨ੍ਹਾਂ ਵਿਚ ਹਉਂ-ਧਾਰੀ 'ਮਨ-ਮਰਜ਼ੀ' ਜਾਂ 'ਆਪਣੇ ਭਾਣੇ' ਦਾ ਹੀ ਵਰਤ-ਵਰਤਾਰਾ ਅਤੇ ਬੋਲ ਬਾਲਾ ਹੈ।

ਹਉ ਵਿਚਿ ਸਚਿਆਰੁ ਕੂੜਿਆਰੁ॥
ਹਉ ਵਿਚਿ ਪਾਪ ਪੁੰਨ ਵੀਚਾਰੁ॥ (ਪੰਨਾ-466)

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ (ਪੰਨਾ-39)

ਇਨ੍ਹਾਂ ਦੋਨਾਂ ਮੰਡਲਾਂ, ਅਤੇ ਇਨ੍ਹਾਂ ਵਿਚ ਵਰਤ ਰਹੇ 'ਹੁਕਮ' ਵਿਚ ਭਿੰਨਤਾ, ਵਿਲੱਖਣਤਾ ਹੈ ਅਤੇ ਉਲਟੀ ਖੇਲ ਦਾ ਵਰਤਾਰਾ ਹੈ—

| ਤ੍ਰੈਗੁਣੀ ਮਾਇਕੀ ਮੰਡਲ | ਇਲਾਹੀ ਮੰਡਲ |
|---|---|
| ਹਉਮੈ ਦਾ ਪ੍ਰਗਟਾਵਾ ਹੈ | ਆਤਮ ਪਸਾਰਾ ਹੈ। |
| ਮਨ-ਮਰਜ਼ੀ ਹੈ। | ਇਲਾਹੀ 'ਹੁਕਮ' ਹੈ। |
| ਮੈਂ-ਮੇਰੀ ਹੈ। | 'ਤੂੰ ਤੇਰੀ' ਹੈ। |

| | |
|---|---|
| ਭ੍ਰਮ ਦਾ ਹਨੇਰਾ ਹੈ। | ਆਤਮ ਪ੍ਰਕਾਸ਼ ਹੈ। |
| ਕੂੜ ਦਾ ਬੋਲ–ਬਾਲਾ ਹੈ। | ਸੱਚ ਦਾ ਵਰਤਾਰਾ ਹੈ। |
| ਦੁਖ ਕਲੇਸ਼ ਹੈ। | ਸਦਾ 'ਖੇਮ–ਕੁਸ਼ਲ' ਹੈ। |
| 'ਕਰਮ–ਬੰਧ' ਹੈ। | ਕਰਮਾਂ ਤੋਂ ਆਜ਼ਾਦ ਹੈ। |
| 'ਜਮਾਂ ਦੇ ਚੀਰੇ' ਵਿਚ ਹੈ। | 'ਜਮ ਨੇੜ ਨ ਆਵੈ' ਹੈ। |
| 'ਆਵਾ–ਗਵਨ' ਹੈ। | 'ਬਹੁੜ ਨ ਮਰਨਾ' ਹੈ। |
| ਚਿੰਤਾ–ਚਿਖਾ ਹੈ। | ਆਤਮਿਕ ਠੰਢ ਹੈ। |
| ਭਟਕਣਾ ਹੈ। | ਸ਼ਾਂਤੀ ਹੈ। |
| ਤ੍ਰਿਸ਼ਨਾ ਹੈ। | 'ਤ੍ਰਿਪਤ ਅਘਾਇ' ਹੈ। |
| ਪਾਪ ਹੈ। | ਪੁੰਨ ਹੈ। |
| ਸਿਆਣਪ ਦੀ ਟੇਕ ਹੈ। | 'ਪ੍ਰਭ ਡੋਰੀ ਹਾਥ ਤੁਮਾਰੇ' ਹੈ। |
| ਡਰ ਭੈ ਹੈ। | ਨਿਰਭੈ ਹੈ। |
| ਨਾਸ਼ਵੰਤ ਹੈ। | ਅਬਿਨਾਸੀ ਹੈ। |
| ਈਰਖਾ ਦਵੈਤ ਹੈ। | 'ਸਗਲ ਸਿਉ ਬਣ ਆਈ' ਹੈ। |
| ਨਫਰਤ ਹੈ। | ਪਿਆਰ ਹੈ। |
| 'ਅਗਨ ਸੋਕ ਸਾਗਰ' ਹੈ। | 'ਅੰਮ੍ਰਿਤ ਸੁਖ ਸਾਗਰ' ਹੈ। |
| ਕਾਮਨਾ ਸਹਿਤ ਹੈ। | ਨਿਸ਼ਕਾਮ ਹੈ। |
| 'ਕਲ ਤਾਤੀ' ਹੈ। | 'ਠਾਂਢਾ ਹਰਿ ਨਾਉ' ਹੈ। |

ਸੂਰਜ ਵਿਚ 'ਧੁੱਪ' ਦਾ ਪ੍ਰਕਾਸ਼ ਹੁੰਦਾ ਹੈ ਅਤੇ ਇਹ 'ਧੁੱਪ' ਸਾਰੀ ਸ੍ਰਿਸ਼ਟੀ ਨੂੰ ਰੌਸ਼ਨੀ, ਨਿੱਘ, ਜੀਵਨ ਰੌਂ ਤੇ ਸ਼ਕਤੀ ਆਦਿ, ਅਨੇਕਾਂ ਦਾਤਾਂ ਪ੍ਰਦਾਨ ਕਰਦੀ ਹੈ।

ਇਸ ਧੁੱਪ ਦੇ ਪ੍ਰਕਾਸ਼, ਵਿਕਾਸ ਅਤੇ ਕਿਰਨਾਂ ਦੁਆਰਾ—

1. ਜੀਵਨ ਰੌਂ ਦੀ ਰਵਾਨਗੀ,
2. ਸ੍ਰਿਸ਼ਟੀ ਦੇ ਜ਼ੱਰੇ–ਜ਼ੱਰੇ ਵਿਚ ਪ੍ਰਵੇਸ਼ ਹੋਣਾ,
3. ਨਿੱਘ, ਸ਼ਕਤੀ, ਆਦਿ ਦਾਤਾਂ,

4. ਜੀਵਾਂ ਦੀ ਪਾਲਣਾ, ਪੋਸਨਾ, ਸਾਂਭ-ਸੰਭਾਲ,

5. 'ਲੈ' ਹੋਣਾ,

6. ਮੁੜ ਉਪਜਣਾ,

7. ਵਧਣਾ-ਫੁਲਣਾ।

ਅਣਲਿਖੇ, ਅਭੁੱਲ, ਗੁਪਤ, ਸਦੀਵੀ, ਇਕ-ਸਾਰ, ਕੁਦਰਤੀ ਨਿਯਮ, ਕਾਨੂੰਨਾਂ ਦੀ ਸਹਿਜ ਚਾਲ ਦੀ 'ਰਵਾਨਗੀ' ਜਾਂ ਹਰਕਤ ਨੂੰ ਹੀ 'ਧੁੱਪ-ਰੂਪ', 'ਹੁਕਮ' ਕਿਹਾ ਹੈ।

ਏਸੇ ਤਰ੍ਹਾਂ ਅਕਾਲ ਪੁਰਖ ਦੇ—

'ਕਵਾਓ' ਦਾ ਪ੍ਰਗਟਾਵਾ,
ਪ੍ਰਗਟਾਵੇ ਦਾ ਪ੍ਰਕਾਸ਼
ਪ੍ਰਕਾਸ਼ ਦਾ ਵਿਕਾਸ
ਵਿਕਾਸ ਦਾ ਫੈਲਾਓ
ਫੈਲਾਓ ਦੀ ਰਵਾਨਗੀ
ਰਵਾਨਗੀ ਦਾ 'ਵੇਗ',
ਵੇਗ ਦੀ 'ਸਹਿਜ-ਚਾਲ'
ਸਹਿਜ-ਚਾਲ ਦੇ ਨਿਯਮ
ਨਿਯਮਾਂ ਦੀ ਹਰਕਤ

ਨੂੰ ਹੀ 'ਇਲਾਹੀ ਹੁਕਮ' ਕਿਹਾ ਜਾਂਦਾ ਹੈ।

ਇਸ ਇਲਾਹੀ 'ਹੁਕਮ' ਦੀ 'ਸਹਿਜ-ਚਾਲ' ਰਵਾਨਗੀ, ਰੋੜ੍ਹ ਤੇ ਲਹਿਰਾਂ ਵਿਚ ਸਾਡੀ ਨਿੱਕੀ ਜਿਹੀ 'ਮਨ-ਮਰਜ਼ੀ' ਨੂੰ ਰਲਾਉਣਾ, (synchronize) ਰੋੜ੍ਹਨਾ ਤੇ 'ਸੁਰ' ਕਰਨਾ ਹੀ 'ਹੁਕਮ' ਦੇ ਭਾਣੇ ਨੂੰ ਮੰਨਣਾ ਹੈ।

ਹਾਂ ਜੀ ! ਇਹੋ ਇਲਾਹੀ 'ਹੁਕਮ' ਸਾਡੇ—

'ਸਦਾ ਅੰਗ ਸੰਗ,' ਹੋ ਕੇ,
'ਅੰਗ ਸੰਗ ਮੌਲਾ' ਹੋ ਕੇ,
'ਅੰਗ-ਅੰਗ ਸੁਖਦਾਈ' ਹੋ ਕੇ,
'ਬਖਸ਼ਿਸ਼ ਰੂਪ' ਹੋ ਕੇ,

'ਪ੍ਰੇਮ-ਰੂਪ' ਹੋ ਕੇ,
'ਪ੍ਰਿਮ-ਪਿਆਲਾ' ਬਣ ਕੇ,
'ਨਾਮ-ਖੁਮਾਰੀ' ਬਣ ਕੇ,
ਰਸ-ਰੂਪ ਹੋ ਕੇ,
'ਆਪੇ ਰਸੀਆ' ਹੋ ਕੇ,
'ਰਾਵਣਹਾਰਾ ਬਣ' ਕੇ,
'ਅਤਿ ਪ੍ਰੀਤਮ' ਬਣ ਕੇ,
'ਸ਼ਬਦ-ਰੂਪ' ਹੋ ਕੇ,
'ਨਾਮ-ਸਰੂਪ' ਹੋ ਕੇ,

ਸਾਰੀ ਕਾਇਨਾਤ ਦੇ ਜ਼ੱਰੇ-ਜ਼ੱਰੇ ਵਿਚ, 'ਰਵਿ-ਰਹਿਆ-ਭਰਪੂਰ' ਹੈ।

'ਹੁਕਮ' ਮੰਨਣ ਦੀ ਊਚਮ-ਉਚੀ, ਸੂਚਮ-ਸੂਚੀ ਅਵਸਥਾ ਨੂੰ ਗੁਰਬਾਣੀ ਵਿੱਚ ਇਉਂ ਦਰਸਾਇਆ ਗਿਆ ਹੈ —

ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥
ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥ 1 ॥
ਮੇਰਾ ਮਾਤ ਪਿਤਾ ਹਰਿ ਰਾਇਆ ॥
ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਂਰੀ ਤੇਰਾ ਕਰਾਇਆ ॥ਰਹਾਉ ॥
ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥
ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥ (ਪੰਨਾ-626-627)

ਪਰ ਇਹ ਇਲਾਹੀ ਮੰਡਲ ਦੀ 'ਪ੍ਰਿਮ ਖੇਲ' —

ਗੱਲੀਂ ਬਾਤੀਂ
ਦਿਮਾਗੀ ਸਮਝ
ਉਕਤੀਆਂ-ਜੁਗਤੀਆਂ
ਫੋਕੇ ਗਿਆਨ
ਕਰਮ-ਕਾਂਡ
ਹਠ-ਧਰਮ

ਨਾਲ 'ਖੇਲੀ' ਨਹੀਂ ਜਾ ਸਕਦੀ।

ਗਿਆਨੁ ਗਿਆਨੁ ਕਥੈ ਸਭ ਕੋਈ॥
ਕਥਿ ਕਥਿ ਬਾਦੁ ਕਰੈ ਦੁਖੁ ਹੋਈ॥ (ਪੰਨਾ-831)

ਗਿਆਨੁ ਧਿਆਨੁ ਸਭੁ ਕੋਈ ਰਵੈ॥
ਬਾਂਧਨ ਬਾਂਧਿਆ ਸਭੁ ਜਗੁ ਭਵੈ॥ (ਪੰਨਾ-728)

ਕਥਨੀ ਕਹਿ ਭਰਮੁ ਨ ਜਾਈ॥
ਸਭ ਕਥਿ ਕਥਿ ਰਹੀ ਲੁਕਾਈ॥ (ਪੰਨਾ-655)

ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂੰ ਗੁਰਮੁਖਿ ਜਾਨਾ ॥ (ਪੰਨਾ-219)

ਦੂਜੇ ਲਫ਼ਜ਼ਾਂ ਵਿਚ, ਮਨ ਦੀਆਂ —

ਸਿਆਣਪਾਂ
ਉਕਤੀਆਂ-ਜੁਗਤੀਆਂ,
ਏਹੜ-ਤੇਹੜ
ਹਉਮੈ
ਮੈਂ-ਮੇਰੀ

ਨੂੰ ਮੋੜ-ਮੋੜ ਕੇ ਸਤਿਗੁਰੂ ਦੇ 'ਹੁਕਮੁ' ਦੇ —

ਪ੍ਰਾਇਨ ਕਰਨਾ,
'ਨਾਵੈ ਕਾ ਰੰਗ' ਚਾੜਨਾ,
'ਪ੍ਰਿਮ-ਪਿਆਲਾ' ਪੀਣਾ,
'ਪ੍ਰਿਮ-ਰਸ' ਵਿਚ ਮਸਤ ਹੋਣਾ,
ਮਸਤੀ ਵਿਚ ਬਿਸਮਾਦ ਹੋਣਾ,
ਬਿਸਮਾਦ ਹੋ ਕੇ 'ਆਪਾ ਭੁਲਣਾ'
'ਨਾਨਕ, ਨਾਨਕ' ਨਾਨਕ ਮਈ ਹੋਣਾ

ਹੀ—

ਆਪਣੇ ਭਾਣੇ ਵਿਚੋਂ ਨਿਕਲਣਾ ਹੈ, ਅਤੇ

ਇਲਾਹੀ 'ਭਾਣੇ' ਵਿਚ ਆਉਣਾ ਹੈ।

(ਚਲਦਾ.........)



# ਹੁਕਮੁ

## ਭਾਗ-4

ਰਾਤ ਦੇ ਹਨੇਰੇ ਪਿਛੋਂ ਜੋ ਮੱਧਮ ਜੇਹੀ 'ਲੋਅ' ਦਿਸਦੀ ਹੈ, ਉਸ ਨੂੰ 'ਪਹੁ-ਫੁਟਣੀ' ਕਹਿੰਦੇ ਹਾਂ ਅਤੇ ਇਹ 'ਪਹੁ-ਫੁਟਣੀ' ਸੂਰਜ ਦੇ ਆਗਮਨ ਦੀ ਨਿਸ਼ਾਨੀ ਹੁੰਦੀ ਹੈ। ਫੇਰ ਸੂਰਜ ਦੇ ਚੜ੍ਹਨ ਉਪਰੰਤ, ਧੁੱਪ ਹੀ ਸੂਰਜ ਦੀ ਹੋਂਦ ਦਾ ਪਤਾ ਦਸਦੀ ਹੈ ਅਤੇ ਸੂਰਜ ਦੇ ਗੁਣਾਂ ਦਾ ਪ੍ਰਤੀਬਿੰਬ (reflection) ਹੈ। ਜਦ ਅਸੀਂ ਸੂਰਜ ਦੇ ਸਾਹਮਣੇ ਹੁੰਦੇ ਹਾਂ ਤਾਂ ਸੂਰਜ ਦੀ ਰੌਸ਼ਨੀ, ਨਿੱਘ ਆਦਿ ਅਨੇਕ ਗੁਣਾਂ ਦਾ ਨਿਜੀ ਤਜਰਬਾ ਅਤੇ ਲਾਭ ਮਾਣਦੇ ਹਾਂ।

ਏਸੇ ਤਰ੍ਹਾਂ ਜਦ ਸਾਡੇ ਮਨ ਦੇ ਭਰਮ-ਭੁਲਾਵੇ ਦੇ ਹਨੇਰ ਵਿਚ ਆਤਮਿਕ ਪਹੁ-ਫੁਟਦੀ ਹੈ ਤਾਂ ਸਾਡੇ ਮਨ ਨੂੰ ਇਲਾਹੀ ਹੁਕਮ ਦੀ 'ਟੋਹ' ਮਿਲਦੀ ਹੈ ਅਤੇ ਸ਼ਰਧਾ-ਭਾਵਨੀ ਉਪਜਦੀ ਹੈ, ਜਿਸ ਦੁਆਰਾ 'ਹੁਕਮ-ਰੂਪੀ' ਇਲਾਹੀ 'ਧੁੱਪ' ਦਾ ਪ੍ਰਕਾਸ਼ ਅਤੇ 'ਨਿੱਘ' ਮਾਣਦੇ ਹਾਂ।

ਇਸ ਇਲਾਹੀ 'ਹੁਕਮ', ਅਥਵਾ :—

'ਪ੍ਰਕਾਸ਼' ਦੇ ਦਰਸ਼ਨ ਕਰਨੇ,
'ਰਵਾਨਗੀ' ਨੂੰ ਮਹਿਸੂਸ ਕਰਨਾ,
'ਨਿੱਘ' ਨੂੰ ਮਾਨਣਾ,
'ਰੁਣ-ਝੁਣ' ਦਾ ਅਹਿਸਾਸ ਹੋਣਾ,
'ਪ੍ਰਿਮ-ਰਸ' ਵਿਚ 'ਮਸਤ' ਹੋਣਾ,
'ਅਨਹਦ ਨਾਦ' ਨਾਲ 'ਸੁਰ' ਹੋਣਾ,
'ਸਹਿਜ-ਚਾਲ' ਵਿਚ 'ਰੁੜ੍ਹਨਾ'

ਹੀ 'ਹੁਕਮ' ਦਾ ਬੁਝਣਾ, ਜਾਨਣਾ, ਚੀਨਣਾ, ਪਹਿਚਾਨਣਾ, ਮੰਨਣਾ ਕਿਹਾ ਜਾਂਦਾ ਹੈ।

ਦੂਜੇ ਸ਼ਬਦਾਂ ਵਿਚ, ਅਕਾਲ ਪੁਰਖ ਦੇ 'ਪ੍ਰਤੱਖ ਦਰਸ਼ਨਾਂ' ਤੋਂ ਪਹਿਲਾਂ, ਇਲਾਹੀ 'ਹੁਕਮ' ਦੀ ਪਰਵਿਰਤੀ ਹੀ ਸਾਡੇ ਲਈ ਇਲਾਹੀ 'ਹੋਂਦ ਦਾ ਨਿਸ਼ਾਨ' ਹੈ।

ਜਿੰਨਾ ਚਿਰ ਇਲਾਹੀ ਹੁਕਮ ਨੂੰ ਬੁੱਝਿਆ ਨਹੀਂ ਜਾਂਦਾ ਅਤੇ ਉਸ ਦੇ ਗੁਣਾਂ ਦਾ ਨਿਜੀ 'ਤਜਰਬਾ' ਨਹੀਂ ਹੁੰਦਾ, ਉਨ੍ਹਾਂ ਚਿਰ ਅਸੀਂ ਮਾਇਕੀ ਭ੍ਰਮ-ਭੁਲਾਵੇ ਦੇ ਹਨੇਰ ਵਿਚ ਹੀ ਠੋਕਰਾਂ ਖਾਂਦੇ ਰਹਾਂਗੇ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥ (ਪੰਨਾ-400)

ਅਸੀਂ ਆਪੋ ਆਪਣੀਆਂ ਹਉਮੈ ਦੀਆਂ ਹਨੇਰ ਕੋਠਰੀਆਂ ਦੇ ਅੰਧ ਗੁਬਾਰ ਵਿਚ ਜੀਵਨ ਬਤੀਤ ਕਰ ਰਹੇ ਹਾਂ। ਜਿਸ ਕਾਰਣ ਅਕਾਲ ਪੁਰਖ ਅਤੇ ਉਸ ਦੇ ਰਵਿ ਰਹੇ ਭਰਪੂਰ 'ਹੁਕਮ' ਤੋਂ ਬੇ-ਖ਼ਬਰ, ਅਨਜਾਣ, ਬੇ-ਪ੍ਰਵਾਹ, ਅਗਿਆਨਤਾ ਵਿਚ ਭੁਲੇਖੇ ਵਿਚ ਹਾਂ।

ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥ (ਪੰਨਾ-560)

ਗੁਰਬਾਣੀ, ਇਲਾਹੀ 'ਹੁਕਮ' ਦੀ 'ਟੋਹ' ਗਿਆਨ, ਬਿਆਨ, ਇਉਂ ਦੇ ਰਹੀ ਹੈ—

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਪੰਨਾ-1)

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥ (ਪੰਨਾ-37)

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥ (ਪੰਨਾ-601)

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ (ਪੰਨਾ-991)

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ (ਪੰਨਾ-72)

ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ (ਪੰਨਾ-646)

ਅਸੀਂ ਇਲਾਹੀ ਗੁਰਬਾਣੀ ਦਾ, ਉਪਰੇ-ਜਿਹੇ ਮਨ ਨਾਲ, ਪਾਠ, ਗਾਇਨ, ਕਥਾ ਕਰ ਛਡਦੇ ਹਾਂ ਅਤੇ ਆਪੋ ਆਪਣੇ ਮਨੋਕਲਪਤ ਧਾਰਮਿਕ ਨਿਸਚਿਆਂ ਵਿਚ ਹੀ ਸੰਤੁਸ਼ਟ ਹਾਂ ਅਤੇ 'ਭਲੇ-ਭਲੇਰੇ' ਬਣੇ ਬੈਠੇ ਹਾਂ। ਇਸ ਤਰ੍ਹਾਂ ਅਸੀਂ ਆਪਣੇ ਆਪ ਨਾਲ 'ਧੋਖਾ' ਕਰਦੇ ਹਾਂ ਅਤੇ ਜਗਿਆਸੂਆਂ ਨੂੰ ਭੰਬਲ-ਭੂਸਿਆਂ ਵਿਚ ਪਾਉਂਦੇ ਹਾਂ।

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥ (ਪੰਨਾ-56)

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥
ਵਾਦੁ ਵਖਾਣਹਿ ਮੋਹੇ ਮਾਇਆ ॥ (ਪੰਨਾ-128)

ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ ॥ (ਪੰਨਾ-1277)

ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥ (ਪੰਨਾ-650)

ਵਿਣੁ ਗੁਰ ਸਬਦ ਗਿਆਨੁ ਹੈ ਫਿਕਾ ਆਲਾਉ। (ਵਾ:ਭਾ:ਗੁ: 27/17)

ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ (ਪੰਨਾ-413)

ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥
ਨਾਵਹੁ ਭੂਲੇ ਥਾਉ ਨ ਕੋਈ॥ (ਪੰਨਾ-831)

ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ (ਪੰਨਾ-1370)

ਜਦ ਤਾਂਈ 'ਧੁੱਪ' ਨਹੀਂ ਦਿਸਦੀ, ਸਾਡੇ ਤੋਂ ਸੂਰਜ 'ਉਹਲੇ' ਹੁੰਦਾ ਹੈ। ਇਸੇ ਤਰ੍ਹਾਂ ਜਦ ਤਾਂਈ ਅਸੀਂ ਇਲਾਹੀ 'ਹੁਕਮ' ਨੂੰ ਨਹੀਂ ਪਹਿਚਾਣਦੇ, ਉਨ੍ਹਾਂ ਚਿਰ ਸਾਨੂੰ ਹੁਕਮੀ ਜਾਂ ਅਕਾਲ ਪੁਰਖ ਦਾ ਪੂਰਨ ਵਿਸ਼ਵਾਸ਼ ਜਾਂ ਸ਼ਰਧਾ ਨਹੀਂ ਆ ਸਕਦੀ। ਏਸੇ ਕਰਕੇ 'ਹੁਕਮ' ਅਤੇ 'ਹੁਕਮੀ' ਦੀ ਬਾਬਤ ਜੋ ਕਿਛੁ ਅਸੀਂ ਪੜ੍ਹਿਆ-ਪੜ੍ਹਾਇਆ, ਸੁਣਿਆ-ਸੁਣਾਇਆ, ਸਮਝਿਆ-ਸਮਝਾਇਆ ਹੈ, ਇਹ ਓਪਰਾ ਜਿਹਾ, ਦਿਮਾਗੀ, ਫੋਕਾ ਗਿਆਨ ਹੀ ਹੈ, ਜੋ ਛੇਤੀ ਹੀ ਉਡ-ਪੁਡ ਜਾਂਦਾ ਹੈ।

ਜਿਉਂ ਜਿਉਂ ਸ਼ਾਮ ਨੂੰ ਸੂਰਜ ਸਾਡੇ ਤੋਂ ਦੂਰ ਹੁੰਦਾ ਜਾਂਦਾ ਹੈ, ਤਿਉਂ ਤਿਉਂ 'ਹਨੇਰਾ' ਗੂੜ੍ਹਾ ਹੁੰਦਾ ਜਾਂਦਾ ਹੈ ਅਤੇ ਅਸੀਂ ਇਸ ਹਨੇਰ ਵਿਚ ਠੋਕਰਾਂ ਖਾਂਦੇ ਹਾਂ।

ਏਸੇ ਤਰ੍ਹਾਂ ਜਿਉਂ-ਜਿਉਂ ਸਵੇਰੇ ਸੂਰਜ ਨੇੜੇ ਆਉਂਦਾ ਹੈ, ਤਿਉਂ ਤਿਉਂ ਚਾਨਣ ਦਾ ਪ੍ਰਕਾਸ਼ ਵਧਦਾ ਜਾਂਦਾ ਹੈ।

ਐਨ ਏਸੇ ਤਰ੍ਹਾਂ ਜਿਉਂ-ਜਿਉਂ ਅਸੀਂ ਰੱਬ ਨੂੰ ਭੁਲਾ ਕੇ, ਆਪਣੀ ਹਉਮੈ ਦੀ ਨਿੱਕੀ ਜਿਹੀ ਡੂੰਘੀ 'ਖੁੱਡ' ਵਿਚ ਉਤਰਦੇ ਜਾਂਦੇ ਹਾਂ, ਤਿਉਂ-ਤਿਉਂ ਇਲਾਹੀ ਪ੍ਰਕਾਸ਼ ਘਟਦਾ ਜਾਂਦਾ ਹੈ ਅਤੇ ਮਾਇਕੀ ਹਨੇਰ ਦੇ ਅੰਧ ਗੁਬਾਰ ਵਿਚ ਖੁਆਰ ਤੇ ਦੁਖੀ ਹੁੰਦੇ ਹਾਂ।

ਹਰਿ ਬਿਸਰਤ ਸਦਾ ਖੁਆਰੀ॥ (ਪੰਨਾ-711)

ਹਰਿ ਕੇ ਨਾਮ ਬਿਨਾ ਦੁਖੁ ਪਾਵੈ॥ (ਪੰਨਾ-830)

ਇਸ ਦੇ ਉਲਟ, ਜਿਉਂ-ਜਿਉਂ 'ਸਾਧ ਸੰਗਤ' ਕਰਦੇ ਹੋਏ, ਅਸੀਂ ਆਪਣੀ ਹਉਮੈ ਦੀ ਹਨੇਰ ਕੋਠਰੀ ਵਲੋਂ ਆਪਣੇ ਮਨ ਦਾ 'ਰੁਖ' ਮੋੜ ਕੇ ਆਤਮਿਕ ਪ੍ਰਕਾਸ਼ ਵਲ ਤੁਰਦੇ ਹਾਂ, ਤਿਉਂ-ਤਿਉਂ ਆਤਮ ਪ੍ਰਕਾਸ਼, 'ਹੁਕਮ' 'ਨਾਮ' 'ਸ਼ਬਦ' ਦੀ ਰੌਸ਼ਨੀ ਨਾਲ ਅਸੀਂ ਸੁਖੀ ਹੁੰਦੇ ਜਾਂਦੇ ਹਾਂ।

ਇਹ ਦੋ ਅੱਡ-ਅੱਡ, ਇਕ ਦੂਜੇ ਦੇ ਉਲਟ, 'ਮਨ' ਦੇ 'ਰੁਖ' ਹਨ—

1. ਰੱਬ ਦੀ 'ਯਾਦ' ਜਾਂ ਸਿਮਰਨ ਚਾਉ = 'ਗੁਰਮੁਖਤਾਈ'
2. ਰੱਬ ਦੀ 'ਭੁਲ' ਜਾਂ ਵਿਸਰਨਾ = 'ਮਨਮੁਖਤਾਈ'

ਦੁਖੁ ਤਦੇ ਜਾਂ ਵਿਸਰਿ ਜਾਵੈ ॥ (ਪੰਨਾ-98)

ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥
ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥ (ਪੰਨਾ-197)

ਜੀਵ ਲਈ ਇਹ ਬੜੀ ਦੀਰਘ ਅਤੇ ਜ਼ਰੂਰੀ 'ਚੁਣੌਤੀ' ਹੈ। ਜਿਸ ਦੀ ਬਾਬਤ ਅਸੀਂ ਆਪ ਹੀ ਨਿਰਣਾ ਅਤੇ ਫੈਸਲਾ ਕਰਨਾ ਹੈ।

ਭਾਵੇਂ ਗੁਰਬਾਣੀ ਵਿਚ ਇਸ ਨਿਰਣੇ ਜਾਂ 'ਚੁਣੌਤੀ' ਸੰਬੰਧੀ ਬੇਅੰਤ ਜੀਵਨ ਸੇਧਾਂ, ਉਪਦੇਸ਼ ਅਤੇ ਪ੍ਰੇਰਨਾਵਾਂ ਕੀਤੀਆਂ ਗਈਆਂ ਹਨ, ਜਿਨ੍ਹਾਂ ਨੂੰ ਅਸੀਂ ਗੌਲਦੇ ਹੀ ਨਹੀਂ, ਸਮਝਦੇ ਹੀ ਨਹੀਂ, ਵਿਸ਼ਵਾਸ ਹੀ ਨਹੀਂ, ਲੋੜ ਹੀ ਨਹੀਂ, ਜਾਣ-ਬੁਝ ਕੇ ਮਚਲੇ, ਅਵੇਸਲੇ, ਬੇਪ੍ਰਵਾਹ ਹੋਏ ਹਾਂ।

ਇਲਾਹੀ ਹੁਕਮ ਦੇ ਬੁਝੱਣ, ਪਹਿਚਾਨਣ ਦੀ 'ਅਹਿਮੀਅਤ' ਅਤੇ 'ਵਡਿਆਈ' ਨੂੰ ਗੁਰਬਾਣੀ ਵਿਚ ਇਸ ਤਰ੍ਹਾਂ ਦਰਸਾਇਆ ਗਿਆ ਹੈ :—

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ (ਪੰਨਾ-1350)

ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ (ਪੰਨਾ-885)

ਗੁਰਮੁਖਿ ਹੋਇ ਸੁ ਹੁਕਮੁ ਪਛਾਣੈ
ਮਾਨੈ ਹੁਕਮੁ ਸਮਾਇਦਾ ॥ (ਪੰਨਾ-1037)

ਇਨ੍ਹਾਂ ਪੰਗਤੀਆਂ ਵਿਚ ਦਸਿਆ ਗਿਆ ਹੈ ਕਿ ਜਿਸ ਗੁਰਮੁਖ ਜਨ ਨੇ 'ਹੁਕਮ' ਨੂੰ ਪਹਿਚਾਣ ਲਿਆ ਹੈ, ਉਸ ਨੇ :—

1. ਅਕਾਲ ਪੁਰਖ ਨੂੰ ਜਾਣ ਲਿਆ ਹੈ।
2. ਪ੍ਰਭ ਸਾਹਿਬ ਕਾ ਭੇਦ ਜਾਣ ਲਿਆ।
3. ਹੁਕਮ ਮੰਨ ਕੇ ਭਾਣੇ ਵਿਚ ਸਮਾ ਗਿਆ ਹੈ।

ਪਰ ਹੈਰਾਨੀ ਵਾਲੀ ਅਤੇ ਦੁਖਦਾਈ ਗੱਲ ਇਹ ਹੈ ਕਿ ਅਸੀਂ ਇਸ ਇਲਾਹੀ ਹੁਕਮ ਨੂੰ—

ਸਮਝਣ, ਜਾਨਣ, ਬੁਝਣ, ਪਹਿਚਾਨਣ, ਮੰਨਣ, ਕਮਾਉਣ ਦੀ ਬਜਾਇ, 'ਹੁਕਮ' ਨੂੰ—

1. ਦਿਮਾਗੀ ਵਿਸ਼ਾ,
2. ਫੋਕੇ ਗਿਆਨ ਦਾ ਪ੍ਰਗਟਾਵਾ,
3. ਗਲਤ ਅਰਥ ਕਰਨ,
4. ਸਿਆਣਪਾਂ ਘੋਟਣ,

5. ਓਪਰੇ ਵਖਿਆਨ,

6. ਦਮੜੇ ਕਮਾਉਣ ਲਈ,

7. 'ਵਾਹ-ਵਾਹ' ਲਈ,

'ਸਾਧਨ' ਜਾਂ 'ਜ਼ਰੀਆ' ਹੀ ਬਣਾ ਛਡਿਆ ਹੈ।

ਇਸ ਤਰ੍ਹਾਂ ਅਸੀਂ ਆਪਣੇ ਮਨ ਦੀ—ਅਣਗਹਿਲੀ, ਅਗਿਆਨਤਾ, ਭ੍ਰਮ-ਭੁਲਾਵੇ, ਅਵੇਸਲਾ-ਪਨ, ਬੇ-ਪ੍ਰਵਾਹੀ, ਮਚਲੇ-ਪਨ, ਢੀਠਤਾਈ, ਮਨਮੁਖਤਾਈ ਨੂੰ—ਢਕਣ ਛੁਪਾਉਣ ਦਾ 'ਬਹਾਨਾ' ਬਣਾਇਆ ਹੋਇਆ ਹੈ।

ਇਸ ਤਰ੍ਹਾਂ ਅਸੀਂ ਗੁਰਬਾਣੀ ਪੜ੍ਹਦੇ, ਸੁਣਦੇ, ਗਾਇਨ, ਅਤੇ ਕਥਾ ਕਰਦੇ ਹੋਏ ਗੁਰਬਾਣੀ ਦਾ—ਅਨਰਥ, ਫੋਕਾ, ਖ਼ੁਸ਼ਕ ਗਿਆਨ, ਮਨੋਕਲਪਤ ਭਾਵਨਾਂ, ਓਪਰੇ ਜੋਸ਼, ਮਨ-ਘੜਤ ਦ੍ਰਿਸ਼ਟਾਂਤਾਂ ਦਾ ਪ੍ਰਗਟਾਵਾ ਹੀ ਕਰ ਰਹੇ ਹਾਂ ਅਤੇ ਹੁਕਮ ਦੀ ਊਚਮ-ਊਚੀ, ਸੂਚਮ-ਸੂਚੀ ਆਤਮਿਕ 'ਅਨੁਭਵੀ' ਅਵਸਥਾ ਦੇ ਲਾਭ ਤੋਂ, ਵਾਂਝੇ ਜਾ ਰਹੇ ਹਾਂ।

ਬਿਜਲੀ ਦਾ ਦਿਮਾਗੀ ਗਿਆਨ, ਕਿਤਾਬਾਂ, ਕਾਲਜਾਂ ਵਿਚ ਪੜ੍ਹਨਾ ਸਮਝਣਾ ਹੋਰ ਗੱਲ ਹੈ, ਪਰ ਬਿਜਲੀ ਦੇ 'ਕਰੰਟ' ਦੀ ਥਰਕੰਬਣੀ (electric shock) ਦਾ ਨਿਜੀ ਤਜਰਬਾ (personal experience) ਕੋਈ ਹੋਰ ਗੱਲ ਹੈ।

ਦਿਮਾਗੀ ਗਿਆਨ, ਮਾਇਕੀ ਮੰਡਲ ਤਾਈਂ ਸੀਮਤ ਹੈ, ਪਰ ਅਕਾਲ ਪੁਰਖ ਅਤੇ ਉਸ ਦੇ ਅਪਾਰ, 'ਰਵਿ-ਰਹਿਆ-ਭਰਪੂਰ' 'ਹੁਕਮ' ਦਾ ਅੰਤ੍-ਆਤਮੇ 'ਨਿਜੀ ਤਜਰਬਾ'—ਮਾਨਣਾ, ਜਾਨਣਾ, ਬੁਝਣਾ, ਪਹਿਚਾਨਣਾ ਬਿਲਕੁਲ ਵਿਲੱਖਣ, ਅਨੋਖੀ, ਆਤਮਿਕ ਮੰਡਲ ਦੀ ਅਨੁਭਵੀ 'ਖੇਲ' ਹੈ।

ਜਿਸ ਤਰ੍ਹਾਂ ਸੂਰਜ ਦੇ ਅਨੇਕ ਗੁਣਾਂ ਵਿਚੋਂ, ਗਰਮੀ ਦਾ ਗੁਣ ਪ੍ਰਬਲ ਅਤੇ ਬਹੁਲਤਾ ਵਿਚ ਹੈ, ਏਸੇ ਤਰ੍ਹਾਂ ਅਕਾਲ ਪੁਰਖ ਦੇ ਬੇਅੰਤ ਗੁਣਾਂ ਵਿਚੋਂ, 'ਪਿਆਰ' ਦਾ ਗੁਣ ਪ੍ਰਬਲ ਅਤੇ ਅਥਾਹ ਹੈ। ਏਸੇ ਕਰਕੇ ਗੁਰਬਾਣੀ ਵਿਚ ਅਕਾਲ ਪੁਰਖ ਨੂੰ—'ਪ੍ਰੇਮ-ਪੁਰਖ' 'ਪ੍ਰੀਤਮ', 'ਅਤਿ-ਪ੍ਰੀਤਮ', 'ਪਿਆਰਾ', 'ਮਾਹੀ' ਆਦਿ, ਨਾਵਾਂ ਨਾਲ 'ਸੰਬੋਧਨ' ਕੀਤਾ ਗਿਆ ਹੈ।

ਏਸੇ ਕਰਕੇ ਅਕਾਲ ਪੁਰਖ 'ਪ੍ਰੇਮ-ਸਰੂਪ' ਹੈ ਅਤੇ ਪਿਆਰ ਦਾ 'ਮੁਜੱਸਮ' ਹੈ। ਇਸ ਲਈ ਅਕਾਲ ਪੁਰਖ ਦੇ ਸਾਰਿਆਂ ਹੋਰ ਗੁਣਾਂ ਵਿਚ, ਇਲਾਹੀ ਪ੍ਰੀਤ, ਪ੍ਰੇਮ-ਰਸ, ਚਾਓ ਦੀ 'ਰੰਗਣ' ਚੜ੍ਹੀ ਹੁੰਦੀ ਹੈ, ਜਿਸ ਦੀ 'ਭਾਅ' ਜਾਂ 'ਖ਼ੁਸ਼ਬੂ' ਜਾਂ 'ਨਿੱਘ' ਅਕਾਲ ਪੁਰਖ ਦੇ ਹਰ ਕਰਤਵ ਵਿਚ, ਪ੍ਰਗਟ ਹੋ ਰਿਹਾ ਹੈ।

ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥ (ਜਾਪੁ ਸਾਹਿਬੁ)

ਉਦਾਹਰਣ ਦੇ ਤੌਰ ਤੇ ਮਾਂ ਦਾ ਆਪਣੇ ਬੱਚੇ ਲਈ, ਅਥਾਹ ਪਿਆਰ ਹੁੰਦਾ ਹੈ। ਜੋ ਉਸ ਦੀ ਹਰ ਹਰਕਤ ਅਤੇ ਭਾਵਨਾਂ ਵਿਚ, ਪ੍ਰਗਟ ਹੁੰਦਾ ਹੈ ਅਤੇ ਡੁੱਲ੍ਹ ਡੁੱਲ੍ਹ ਪੈਂਦਾ ਹੈ। ਇਸ ਤਰ੍ਹਾਂ ਮਾਂ ਦੇ—ਗੁੱਸੇ ਵਿਚ, ਤਾੜਨਾ ਵਿਚ, ਝਿੜਕਾਂ ਵਿਚ, ਗਾਲ੍ਹਾਂ ਵਿਚ, ਕੁਟਾਈ

ਵਿਚ, ਸਜ਼ਾ ਦੀ ਡੂੰਘੀ ਤਹਿ ਵਿਚ ਭੀ, 'ਮਾਂ-ਪਿਆਰ' ਦੀ 'ਭਾਵਨਾਂ' ਹੁੰਦੀ ਹੈ ਅਤੇ ਬੱਚੇ ਦੀ ਭਲਾਈ ਅਤੇ 'ਸ਼ੁਭ-ਇਛਾਵਾਂ' ਦੀ ਜਾਚਨਾ ਹੁੰਦੀ ਹੈ।

ਏਸੇ ਤਰ੍ਹਾਂ ਅਕਾਲ ਪੁਰਖ ਦੇ 'ਕਵਾਓ' ਦੁਆਰਾ ਜੋ 'ਹੁਕਮ' ਉਪਜਿਆ ਹੈ, ਉਸ ਦੇ ਅੰਤ੍ਰੀਵ ਭਾਵਨਾਂ ਵਿਚ ਵੀ ਇਲਾਹੀ—ਪ੍ਰੀਤ, ਪ੍ਰੇਮ, ਰਸ, ਚਾਓ, ਭਲਾ, ਸੁਖ, ਬਖਸ਼ਿਸ਼, ਗੁਰ ਪ੍ਰਸਾਦਿ ਦਾ ਪ੍ਰਵੇਸ਼ ਹੈ।

ਪਰ ਅਸੀਂ ਇਸ ਇਲਾਹੀ 'ਹੁਕਮ' ਦੀ 'ਅੰਤ੍ਰੀਵ ਭਾਵਨਾਂ' ਨੂੰ ਨਹੀਂ ਬੁਝਦੇ ਅਤੇ 'ਰੱਬ' ਨਾਲ 'ਰੋਸੇ-ਗਿਲੇ' ਕਰਦੇ ਹਾਂ ਅਤੇ ਬੇਮੁਖ ਹੋ ਕੇ ਦੁਖੀ ਹੁੰਦੇ ਹਾਂ।

ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥ (ਪੰ.-613)

ਪਰ ਇਸ ਦੇ ਉਲਟ, ਸਤਿਗੁਰੂ ਦੇ 'ਭਾਣੇ' ਵਿਚ ਆਉਣ ਲਈ ਗੁਰਬਾਣੀ ਇਉਂ ਪ੍ਰੇਰਨਾ ਕਰਦੀ ਹੈ—

ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥ (ਪੰਨਾ-677)

ਮੀਤੁ ਕਰੈ ਸੋਈ ਹਮ ਮਾਨਾ ॥
ਮੀਤ ਕੇ ਕਰਤਬ ਕੁਸਲ ਸਮਾਨਾ ॥ (ਪੰਨਾ-187)

ਉਲਾਹਨੋ ਮੈ ਕਾਹੂ ਨ ਦੀਓ ॥
ਮਨ ਮੀਠ ਤੁਹਾਰੋ ਕੀਓ ॥ (ਪੰਨਾ-978)

ਤੇਰਾ ਕੀਆ ਮੀਠਾ ਲਾਗੈ ॥ (ਪੰਨਾ-394)

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥ (ਪੰਨਾ-480)

ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥ (ਪੰ.-993)

ਸਾਡੇ ਹਰ ਖਿਆਲ ਜਾ ਕਰਮ ਦੇ ਪਿਛੋਕੜ ਵਿਚ ਕਈ ਕਿਸਮ ਦੀਆਂ 'ਰੀਝਾਂ', ਭਾਵਨਾਵਾਂ, ਜਾਂ ਮਜ਼ਬੂਰੀਆਂ ਹੁੰਦੀਆਂ ਹਨ, ਜਿਹਾ ਕਿ—

1. ਮਾਇਕੀ ਗਰਜ਼ਾਂ,
2. ਕਿਸੇ ਨੂੰ ਖੁਸ਼ ਕਰਨ ਲਈ,
3. ਲੋਕਾਂ ਦੀ ਵਾਹ-ਵਾਹ ਲਈ,
4. ਸਰਕਾਰੀ ਕਾਨੂੰਨ
5. ਗ੍ਰਹਿਸਤ ਦੀਆਂ ਮਜ਼ਬੂਰੀਆਂ,

6. ਸਰੀਰਕ ਆਦਤਾਂ,

7. ਮਾਨਸਿਕ ਬੰਧਨ,

8. ਧਾਰਮਿਕ ਬੰਧਨ,

9. ਬੱਧਾ-ਚਟੀ,

10. 'ਮੋਹ' ਦੀ ਖਿੱਚ !

ਇਹ ਸਾਰੇ ਮਜਬੂਰੀਆਂ ਵਾਲੇ ਕਰਮ ਧਰਮ, ਤ੍ਰੈਗੁਣੀ ਮਾਇਕੀ ਮੰਡਲ ਵਿਚ, 'ਹਉਮੈ' ਦੇ ਦਾਇਰੇ ਅੰਦਰ ਹੀ, ਪ੍ਰਵਿਰਤ-ਹਨ, ਜਿਸ ਕਾਰਣ ਅਸੀਂ 'ਕਰਮ-ਬੱਧ' ਹੋ ਕੇ —

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ (ਪੰਨਾ-133)

ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥ (ਪੰਨਾ-44)

ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ॥

(ਪੰਨਾ-1248)

ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥ (ਪੰਨਾ-252)

ਇਨ੍ਹਾਂ ਲੇਖਾਂ ਦੀਆਂ ਵਿਚਾਰਾਂ ਦਾ ਨਿਚੋੜ ਇਉਂ ਦਰਸਾਇਆ ਜਾ ਸਕਦਾ ਹੈ —

1. ਪਰਮੇਸ਼ਰ ਜਾਂ 'ਹੁਕਮੀ' —

'ਅਤਿ ਪ੍ਰੀਤਮ' ਹੈ
'ਪ੍ਰੇਮ-ਪੁਰਖ' ਹੈ
ਪ੍ਰੇਮ ਦੀ ਮਹਿਕ ਹੈ
ਮਹਿਕ ਦੀ ਮਿਠੜੀ ਸੁਗੰਧੀ ਹੈ
ਪ੍ਰੇਮ ਦਾ ਨਿੱਘ ਹੈ
ਪ੍ਰੇਮ ਦਾ ਮਹਾਂ ਰਸ ਹੈ
'ਪ੍ਰਿਮ-ਪਿਆਲਾ' ਹੈ
ਪ੍ਰੇਮ ਦਾ ਸੂਰ ਹੈ
ਪ੍ਰੇਮ ਦੀ ਮਸਤੀ ਹੈ
ਪ੍ਰੇਮ ਸਵੈਪਨਾ ਹੈ
ਪ੍ਰੇਮ ਸਰੂਪ ਹੈ
ਪ੍ਰੇਮ ਹੈ।

2. ਇਸ ਲਈ ਉਸ ਵਿਚੋਂ ਪ੍ਰਕਾਸ਼ਿਤ ਹੋਏ 'ਕਵਾਓ' ਜਾਂ 'ਹੁਕਮ' ਦੇ ਵਿਚ ਭੀ —

ਪਿਆਰ ਦੀ ਮਹਿਕ ਹੈ
ਪਿਆਰ ਦਾ ਨਿੱਘ ਹੈ
ਪਿਆਰ ਦੀ ਭਾਵਨਾ ਹੈ
ਪਿਆਰ ਦੀ ਭਾਅ ਹੈ
ਪ੍ਰੇਮ ਭਰੀ ਹਮਦਰਦੀ ਹੈ
ਪ੍ਰੇਮ-ਭਰੀ ਸ਼ੁਭ-ਇਛਾ ਹੈ
ਪ੍ਰੇਮ ਸਵੈਪਨਾ ਹੈ
ਪ੍ਰੇਮ ਖੇਲ ਹੈ
ਪ੍ਰੀਤ ਦਾ ਖੇਲ ਅਖਾੜਾ ਹੈ
'ਮਾਂ-ਪਿਆਰ' ਦਾ ਪ੍ਰਤੀਕ ਹੈ
ਬਖਸ਼ਿਸ਼ਾਂ ਦਾ ਭੰਡਾਰਾ ਹੈ

ਖਿਮਾਂ ਦਾ 'ਬਿਰਦ' ਹੈ
ਲਾਡ-ਲਡਾਵੇ ਹੈ
'ਖੇਲ-ਖਿਲਾਵੇ' ਹੈ
ਕੇਲ-ਕਿਲਾਵੇ ਹੈ
ਅਉਗੁਣ ਕੋ ਨਾ ਚਿਤਾਰੇ ਹੈ
ਪ੍ਰੀਤ ਹੈ
ਪ੍ਰੇਮ ਹੈ
ਰਸ ਹੈ
ਚਾਓ ਹੈ
ਮਲ੍ਹਾਰ ਹੈ
'ਅਬਿਨਾਸੀ-ਖੇਮ' ਹੈ
ਸਦਾ ਸੁਖ ਹੈ
'ਗੁਰ ਪ੍ਰਸਾਦਿ' ਹੈ

3. 'ਹੁਕਮ', ਅਕਾਲ ਪੁਰਖ ਦੇ 'ਕਵਾਓ' ਦਾ—

ਪ੍ਰਗਟਾਵਾ ਹੈ
ਪ੍ਰਕਾਸ਼ ਹੈ
ਵਿਕਾਸ ਹੈ
ਹਰਕਤ ਹੈ
ਰਵਾਨਗੀ ਹੈ
ਸਹਿਜ-ਚਾਲ ਹੈ

ਥਰ-ਕੰਬਣੀ ਹੈ
ਰੁਣ-ਝੁਣ ਹੈ
ਸਹਿਜ-ਧੁਨੀ ਹੈ
ਅਨਹਦ ਰਾਗ ਹੈ
ਜਾਦੂ ਹੈ
ਮਸਤੀ ਹੈ
ਹੁੱਲਾਸ ਹੈ
ਖੇੜਾ ਹੈ

4. ਇਹ ਇਲਾਹੀ 'ਹੁਕਮ'—

'ਨਾਲ ਲਿਖਿਆ' ਹੋਇਆ ਹੈ
'ਸਰਬ-ਰਵਿ-ਰਿਹਾ-ਭਰਪੂਰ' ਹੈ
ਘਟ ਘਟ ਵਿਚ ਵਰਤ ਰਿਹਾ ਹੈ
ਘੜਨ-ਭੰਨਣ ਸਮਰਥ ਹੈ
ਅਭੁੱਲ ਹੈ
ਅਟੱਲ ਹੈ
ਸਦੀਵੀ ਹੈ
ਇਕਸਾਰ ਹੈ
ਦਇਆ ਹੈ
ਖਿਮਾ ਹੈ
ਪਿਆਰ ਹੈ
ਪ੍ਰੇਮ ਹੈ
ਚਾਓ ਹੈ
ਸ਼ਬਦ ਹੈ
ਨਾਮ ਹੈ।

5. ਇਹ 'ਹੁਕਮ', ਸਾਰੀ ਕਾਇਨਾਤ ਨੂੰ—

ਪਸਾਰਦਾ
ਪਾਲਦਾ
ਪੋਸਦਾ
ਚਲਾਉਂਦਾ
ਰਾਖੀ ਕਰਦਾ

ਮੇਲਦਾ
ਵਿਛੋੜਦਾ
ਸਜਾਉਂਦਾ
ਜੀਅ-ਦਾਨ ਦਿੰਦਾ
ਘੜਦਾ
ਭੰਨਦਾ
ਲੈ ਕਰਦਾ
ਮੁੜ ਸਾਜਦਾ ਹੈ।

6. ਸਾਨੂੰ 'ਰੱਬ' ਜਾਂ ਉਸ ਦੇ ਹੁਕਮ ਦਾ—

ਪਤਾ ਹੀ ਨਹੀਂ
ਸੋਝੀ ਹੀ ਨਹੀਂ
ਗਿਆਨ ਹੀ ਨਹੀਂ
ਨਿਸਚਾ ਹੀ ਨਹੀਂ
ਭਾਵਨਾ ਹੀ ਨਹੀਂ
ਸ਼ਰਧਾ ਹੀ ਨਹੀਂ।

7. ਇਸ 'ਹੁਕਮ' ਦੀ ਬਾਬਤ ਸਾਡਾ ਗਿਆਨ—

ਓਪਰਾ ਜਿਹਾ
ਫੋਕਾ ਜਿਹਾ
ਦਿਮਾਗੀ ਸ਼ੁਗਲ
ਡੰਗ-ਟਪਾਊ
ਹਉਮੈ ਨੂੰ ਪੱਠੇ ਪਾਉਣ
ਮਾਇਆ ਕਮਾਉਣ

ਦਾ ਹੀ ਜ਼ਰੀਆ ਬਣ ਗਿਆ ਹੈ।

8. ਇਸ ਇਲਾਹੀ 'ਹੁਕਮ' ਨੂੰ ਦਿਮਾਗੀ ਗਿਆਨ ਨਾਲ—

ਸਮਝਿਆ
ਜਾਣਿਆ
ਪਹਿਚਾਣਿਆ
ਪਕੜਿਆ
ਕਮਾਇਆ

ਨਹੀਂ ਜਾ ਸਕਦਾ।

9. ਜਿਸ ਕਾਰਣ ਅਸੀਂ :—

1. ਬਾਣੀ ਦੀ ਅੰਤ੍ਰੀਵ ਭਾਵਨਾ ਜਾਂ ਗੁੱਝੇ ਭੇਦਾਂ ਤੋਂ ਅਣਜਾਣ ਹਾਂ।
2. ਅਕਾਲ ਪੁਰਖ ਨੂੰ ਵਿਸਾਰਿਆ ਹੋਇਆ ਹੈ।
3. ਆਪਣੇ ਭਾਣੇ ਵਿਚ ਵਿਚਰਦੇ ਹਾਂ।
4. ਮੈਂ-ਮੇਰੀ ਨੂੰ ਪਾਲ ਰਹੇ ਹਾਂ।
5. ਕਰਮ-ਕਾਂਡਾਂ ਵਿਚ ਫਸੇ ਹੋਏ ਹਾਂ।
6. ਮੋਹ-ਮਾਇਆ ਵਿਚ ਜੱਕੜੇ ਹੋਏ ਹਾਂ।
7. ਪੰਚ ਦੂਤਾਂ ਦੇ ਗੁਲਾਮ ਹਾਂ।
8. ਮਾਇਆ ਦੇ ਹਨੇਰੇ ਵਿਚ ਠੋਕਰਾਂ ਖਾਂਦੇ ਹਾਂ।
9. ਆਪਣੇ ਹੀ ਕਰਮਾਂ ਦੇ ਬੰਧਨਾਂ ਵਿਚ ਕੈਦ ਹਾਂ।
10. ਆਵਾ-ਗਵਨ ਦੇ 'ਫੇਰੇ' ਵਿਚ ਹਾਂ।
11. ਧਰਮ-ਰਾਇ ਦੇ 'ਚੀਰੇ' ਵਿਚ ਹਾਂ।
12. ਜਮਾਂ ਦੇ ਭੈ ਵਿਚ ਹਾਂ।
13. ਕੂਰ-ਕ੍ਰਿਆ ਵਿਚ ਉਲਝੇ ਹੋਏ ਹਾਂ।

ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਇਓ॥

(ਸਵਯੈ ਪਾ: 10)

10. ਕਿਉਂਕਿ ਅਸੀਂ ਇਸ ਊਚਮ-ਊਚੇ, ਸੂਚਮ-ਸੂਚੇ ਇਲਾਹੀ 'ਹੁਕਮ' ਨੂੰ—

ਜਾਣਿਆ ਹੀ ਨਹੀਂ
ਸਮਝਿਆ ਹੀ ਨਹੀਂ
ਬੁਝਿਆ ਹੀ ਨਹੀਂ
ਪਹਿਚਾਣਿਆ ਹੀ ਨਹੀਂ
ਮੰਨਿਆ ਹੀ ਨਹੀਂ
ਲੋੜ ਹੀ ਨਹੀਂ

ਉਦਮ ਤਾਂ ਕੀ ਕਰਨਾ ਸੀ।

11. ਇਸ ਇਲਾਹੀ 'ਹੁਕਮ' ਵਿਚ "ਮਨ" ਦੇ—

ਕਿੰਤੂ
ਸ਼ੰਕੇ
ਕਿਉਂ
ਕਿਆ
ਕੈਸੇ
ਦਲੀਲਾਂ
ਉਕਤੀਆਂ
ਜੁਗਤੀਆਂ
ਚਲਾਕੀਆਂ
ਸਿਆਣਪਾਂ
ਢਕੌਂਸਲੇ
ਹੁਜਤਾਂ
ਪਾਖੰਡ

ਨੂੰ ਕੋਈ 'ਥਾਂਉ' ਨਹੀਂ ਹੈ।

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ (ਪੰਨਾ-474)

ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥ (ਪੰਨਾ-474)

12. ਹਾਂ ਜੀ, ਇਹ ਇਲਾਹੀ 'ਹੁਕਮ'—

ਪਿਆਰ ਦੀ 'ਖੇਲ' ਹੈ
ਪਿਆਰ ਦੀ 'ਡੋਰੀ' ਹੈ
ਡੋਰੀ ਦੇ 'ਤੁਣਕੇ' ਹਨ।
ਤੁਣਕੇ ਦੀ 'ਖਿੱਚ' ਹੈ
ਖਿੱਚ ਖਾਣ ਦਾ 'ਸਵਾਦ' ਹੈ।
ਪ੍ਰੇਮ ਦੀ 'ਪੀਂਘ' ਹੈ।
ਪੀਂਘ ਦੇ 'ਝੂਟੇ' ਹਨ।
ਝੂਟਿਆਂ ਦੀ ਮਸਤੀ ਹੈ।
ਮਸਤੀ ਦੀ 'ਬੇ-ਖੁਦੀ' ਹੈ।
ਬੇ-ਖੁਦੀ ਵਿਚ ਗੁਆਚਣਾ ਹੈ।

13. ਇਸ ਤਰ੍ਹਾਂ ਮਨ ਨੂੰ ਗੁਰੂ ਚਰਨਾਂ ਵਲ ਮੋੜ-ਮੋੜ ਕੇ—

ਪਰੇਰਨਾ

ਪ੍ਰੀਤ ਵਿਚ ਭਿਜਣਾ

ਹਰਿ ਰੰਗ ਵਿਚ ਰੰਗਣਾ

ਪਿਆਰ ਵਿਚ ਰੱਸਣਾ

ਪਿਆਰ ਵਿਚ ਵੱਸਣਾ

ਪਿਆਰ ਵਿਚ ਗੁੰਧਣਾ

ਪਿਆਰ ਦੀ ਖੁਸ਼ਬੋ ਭਰਨੀ

ਪਿਆਰ ਸਰੂਪ ਹੋਣਾ

ਪਿਆਰ ਵਿਚ ਬੇ-ਖ਼ੁਦ

ਹੋ ਕੇ, ਆਪਣੇ ਜੀਵਨ ਦੀ 'ਡੋਰੀ', ਆਪਣੇ ਪ੍ਰੀਤਮ ਦੇ ਹੱਥ ਵਿਚ ਫੜਾਉਣਾ ਹੀ—

'ਹੁਕਮ ਰਜਾਈ ਚਲਣਾ' ਹੈ।

ਹੁਕਮ ਮੰਨਣਾ ਹੈ।

ਹੁਕਮ ਕਮਾਉਣਾ ਹੈ।

ਹੁਕਮ ਰੂਪ ਹੋਣਾ ਹੈ।

14. ਹਾਂ ਜੀ, ਆਪਣੀ ਨਿੱਕੀ ਜਿਹੀ 'ਮੈਂ-ਮੇਰੀ' ਦੀ ਡੋਰੀ, ਸਤਿਗੁਰ ਦੇ ਹੱਥ ਫੜਾ ਕੇ, 'ਕੱਠ-ਪੁਤਲੀ' ਵਾਂਗ, ਜਿਉਂ ਪਿਆਰਾ—

ਹਲਾਏ ਤਿਓਂ ਹਿੱਲਣਾ

ਕਰਾਏ ਸੋ ਕਰਨਾ

ਚਲਾਏ ਸੋ ਚਲਣਾ

ਬੁਲਾਏ ਸੋ ਬੋਲਣਾ

ਸੁਝਾਏ ਸੋ ਸੋਚਨਾ

ਜਿਥੇ ਬੈਸਾਲਹਿ ਤਹਿ ਬੈਸਨਾ

ਜਹਿ ਭੇਜੇ ਤਹਿ ਜਾਣਾ

ਜੋ ਦੇਵੇ ਸੋ ਖਾਣਾ

ਜਿਥੇ ਰਖੇ ਤਿਥੇ ਰਹਿਣਾ

ਵਾਲੀ ਅਵਸਥਾ ਨੂੰ ਹੀ 'ਹੁਕਮ' ਦਾ ਮੰਨਣਾ ਕਿਹਾ ਜਾਂਦਾ ਹੈ।

ਜਦ ਸਾਡਾ ਮਨ, ਤਨ, ਬੁੱਧੀ ਅਤੇ ਸਮੁੱਚਾ 'ਆਪਾ', ਇਲਾਹੀ 'ਹੁਕਮ' ਦੇ ਭਾਣੇ ਦੀ 'ਰਵਾਨਗੀ' ਵਿਚ, 'ਸੁਰ' ਹੋ ਗਿਆ, ਤਾਂ ਅਸੀਂ ਪੂਰਨ ਤੌਰ ਤੇ ਇਲਾਹੀ 'ਹੁਕਮ'

ਦੇ—ਪ੍ਰਗਟਾਵੇ ਦਾ ਸਾਧਨ, ਵਰਤੋਂ ਦਾ ਹਥਿਆਰ, ਪ੍ਰਕਾਸ਼ ਲਈ ਬਲਬ, ਅਨਹਦ ਧੁਨੀ ਦਾ ਰਾਗ, ਇਲਾਹੀ ਰਾਗ ਦੀ ਬੰਸਰੀ, ਪਰਮਾਰਥ ਦੇ ਕਰਤੱਬ, ਭਗਤੀ ਦਾ ਜੋਗ, ਜੋਗ ਦੀ ਜੁਗਤੀ, ਜੀਵਨ ਦੀ ਸੇਧ, ਪਿਆਰ ਦੀ ਖਿੱਚ, ਪਿਆਰ ਦਾ ਸੋਮਾ, ਪ੍ਰੇਮ ਦਾ ਤੀਰ, ਤੀਰ ਦਾ ਮਿੱਠਾ ਸੁਆਦ, ਮਹਾਂ ਰੱਸ ਦਾ ਸੋਮਾ, 'ਪ੍ਰੇਮ-ਛੋਹ' ਦਾ ਨਸ਼ਾ, ਨਸ਼ੇ ਦਾ ਸਰੂਰ, ਸਰੂਰ ਦੀ ਮਸਤੀ ਵਿਚ 'ਗੁਆਚ' ਕੇ 'ਇਲਾਹੀ ਹੁਕਮ' ਦੀ ਰਵਾਨਗੀ ਵਿਚ, 'ਰੁੜ੍ਹਦੇ' ਹੋਏ, ਆਪਣੇ ਸ਼ਹੁਸਾਗਰ ਅਕਾਲ ਪੁਰਖ, ਪ੍ਰੀਤਮ ਵਲ, 'ਸਹਜਿ ਚਾਲ' ਵਿਚ, ਤੁਰੇ ਜਾਵਾਂਗੇ, ਅਤੇ ਆਪਣਾ ਜੀਵਨ ਸਫ਼ਲ ਕਰਾਂਗੇ।

ਇਸ ਤਰ੍ਹਾਂ ਹੁਕਮ—ਸਾਡੀ ਬੁੱਧੀ ਵਿਚ, ਬੁੱਧੀ ਦੀ ਸੋਚਣੀ ਵਿਚ, ਬੁੱਧੀ ਦੀ ਤੀਖਣਤਾ ਵਿਚ, ਜੀਵਨ ਵਿਚ, ਜੀਵਨ ਦੀ ਰਵਾਨਗੀ ਵਿਚ, ਰਵਾਨਗੀ ਦੇ ਵੇਗ ਵਿਚ, ਵੇਗ ਦੀ ਸਹਿਜ ਚਾਲ ਵਿਚ, ਅੰਗ ਅੰਗ ਵਿਚ, ਅੱਖ ਵਿਚ, ਅੱਖ ਦੀ ਜੋਤਿ ਵਿਚ, ਜੋਤ ਦੀ ਤੱਕਣੀ ਵਿਚ, ਤੱਕਣੀ ਦੇ ਕਟਾਖ ਵਿਚ, ਕਟਾਖ ਦੇ ਜਾਦੂ ਵਿਚ, ਦਿਮਾਗ ਵਿਚ , ਦਿਮਾਗ ਦੀ ਤੀਖਣਤਾ ਵਿਚ, ਸਿਰ ਦੇ ਵਾਲਾਂ ਵਿਚ, ਵਾਲਾਂ ਦੀ ਲਚਕ ਵਿਚ, ਵਾਲਾਂ ਦੀ ਭਾਅ ਵਿਚ, ਮੱਥੇ ਦੀ ਤਿਉੜੀ ਵਿਚ, ਮੱਥੇ ਦੇ ਜਲਾਲ ਵਿਚ, ਗੱਲ੍ਹਾਂ ਦੀ ਲਾਲੀ ਵਿਚ, ਲਾਲੀ ਦੇ ਪ੍ਰਕਾਸ਼ ਵਿਚ, ਪ੍ਰਕਾਸ਼ ਦੇ ਹੁਸਨ ਵਿਚ, ਬੁੱਲਾਂ ਦੀ ਕੋਮਲਤਾ ਵਿਚ, ਬੁੱਲਾਂ ਦੀ ਮੁਸਕਾਨ ਵਿਚ, ਬੁੱਲਾਂ ਦੀ ਬੋਲੀ ਵਿਚ, ਬਚਨਾਂ ਦੀ ਮਿਠਾਸ ਵਿਚ, ਬਚਨਾਂ ਦੇ ਕਟਾਖ ਵਿਚ, ਕਟਾਖ ਦੇ ਜਾਦੂ ਵਿਚ, ਹਿਰਦੇ ਵਿਚ, ਹਿਰਦੇ ਦੀ ਭਾਵਨਾਂ ਵਿਚ, ਭਾਵਨਾਂ ਦੇ ਹੁਲਾਸ ਵਿਚ, ਹੁਲਾਸ ਦੇ ਚਾਓ ਵਿਚ, ਪਿਆਰ ਵਿਚ, ਪਿਆਰ ਦੀ 'ਛੋਹ' ਵਿਚ, ਪਿਆਰ ਦੀ ਤਕੱਣੀ ਵਿਚ, ਤੱਕਣੀ ਦੇ ਕਟਾਖ ਵਿਚ, ਪ੍ਰੇਮ-ਤੀਰ ਦੀ ਨੋਕ ਵਿਚ, ਪ੍ਰੇਮ-ਤੀਰ ਦੇ ਜ਼ਖਮ ਵਿਚ, ਜ਼ਖਮ ਦੀ ਮਿੱਠੀ ਪੀੜ ਵਿਚ, ਪ੍ਰਿਮ ਪਿਆਲੇ ਵਿਚ, ਪ੍ਰਿਮ ਪਿਆਲੇ ਦੇ ਨਸ਼ੇ ਵਿਚ, ਨਸ਼ੇ ਦੀ ਮਸਤੀ ਵਿਚ, ਮਸਤੀ ਦੀ ਸਮਾਧੀ ਵਿਚ ਆਦਿ, ਸਾਡੇ ਜੀਵਨ ਦੀ ਹਰਕਤ ਅਤੇ 'ਭਾਵਨਾਂ' ਵਿਚ, 'ਹੁਕਮ' ਦਾ ਹੀ ਪ੍ਰਕਾਸ਼ ਤੇ ਪ੍ਰਗਟਾਵਾ ਹੋਵੇਗਾ : -

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ॥<br>
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥ (ਪੰਨਾ-396)

ਇਸ ਵਿਚ ਸਾਡੀ 'ਹਉਮੈ' ਜਾਂ 'ਮੈਂ-ਮੇਰੀ ਲਈ ਕੋਈ ਥਾਂਓ ਨਹੀ' ਅਤੇ 'ਹਉਮੈ' ਦਾ ਉਕਾ ਹੀ ਅਭਾਵ ਹੋਵੇਗਾ—

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ (ਪੰਨਾ-1375)

ਇਸ ਤਰ੍ਹਾਂ ਅਸੀਂ 'ਮੈਂ-ਮੇਰੀ' ਦੀ ਭਾਵਨਾ ਤੋਂ

'ਮਰ' ਕੇ

'ਤੂੰ–ਤੇਰੀ' ਦੀ ਭਾਵਨਾ ਦੇ ਪ੍ਰੇਮ–ਸਵੈਪਨਾ ਵਿਚ

ਜੀਵਾਂਗੇ।

ਮੂਏ ਬਿਨੁ ਜੀਵਨੁ ਨਾਹੀ॥ (ਪੰਨਾ–655)

ਮਰਿ ਮਰਿ ਜੀਵੈ ਤਾ ਕਿਛੁ ਪਾਏ॥ (ਪੰਨਾ–123)

ਜਿਸ ਤਰ੍ਹਾਂ 'ਫੁਲ ਕਰਤੇ' ਦੀ ਰਜ਼ਾ ਵਿਚ, ਪਿਆਰ ਵਿਚ, ਉਮਾਹ ਵਿਚ, ਚਾਓ ਵਿਚ, ਹਉਂ ਰਹਿਤ, ਆਪਣੇ 'ਦਾਤੇ' ਦੀਆਂ ਬਖਸ਼ੀਆਂ ਹੋਈਆਂ ਦਾਤਾਂ—ਮਹਿਕ, ਸੁਹੱਪਣ, ਕੋਮਲਤਾ, ਰੰਗ–ਰਸ, ਅਣਜਾਣੇ ਹੀ, ਆਪ–ਮੁਹਾਰੇ, ਅਬੋਲ ਹੀ, ਸਹਿਜ–ਸੁਭਾਇ ਵੰਡ ਰਿਹਾ ਹੈ।

ਇਹ ਉਦਾਹਰਣ, ਅਕਾਲ ਪੁਰਖ ਦੀ 'ਪ੍ਰੇਮ–ਖੇਲ' ਦੇ ਬੇਅੰਤ ਕ੍ਰਿਸ਼ਮਿਆਂ ਵਿਚੋਂ ਕੇਵਲ ਇਕ ਦ੍ਰਿਸ਼ਟਾਂਤ ਦਰਸਾਇਆ ਗਿਆ ਹੈ, ਜਿਸ ਨੂੰ ਕਾਇਨਾਤ ਦੀਆਂ ਚੌਰਾਸੀ ਲੱਖ ਜੂਨਾਂ ਤਾਂ 'ਹੁਕਮ ਰਜਾਈ ਚਲਣਾ' ਦੀ ਇਲਾਹੀ ਖੇਲ ਨੂੰ ਅਣਜਾਣੇ ਤੇ ਅਬੋਲ ਹੀ ਖੇਲ ਰਹੀਆਂ ਹਨ।

ਪਰ, ਇਨਸਾਨੀ ਜੂਨ ਵਿਚ ਬਖਸ਼ੇ ਹੋਏ ਗੁਰਮੁਖ ਪਿਆਰੇ, ਪੂਰਨ ਸੋਝੀ ਵਿਚ, ਪ੍ਰੇਮ ਸਵੈਪਨਾ ਦੇ ਨਸ਼ੇ ਦੇ ਉਮਾਹ ਅਤੇ ਚਾਓ ਵਿਚ, ਇਸ 'ਹੁਕਮ ਰਜਾਈ ਚਲਣਾ' ਦੀ 'ਪ੍ਰਿਮ–ਖੇਲ' ਨੂੰ ਦਾਤੇ ਦਾ—ਹਥਿਆਰ, ਪ੍ਰਣਾਲੀ, ਕੱਠ–ਪੁਤਲੀ, ਬਾਂਸਰੀ, ਸਤਾਰ ਦੀਆਂ ਤਾਰਾਂ, ਤਾਰਾਂ ਦਾ ਰਾਗ ਬਣ ਕੇ, ਪਿਆਰੇ ਦੀ ਰਜ਼ਾ ਵਿਚ—ਵਜਦੇ, ਅਲਾਪਦੇ, ਆਪਾ ਵੰਡਦੇ, ਆਪਾ ਵਾਰਦੇ, ਡੁੱਲ੍ਹ–ਡੁੱਲ੍ਹ ਪੈਂਦੇ ਹੋਏ, ਇਲਾਹੀ 'ਹੁਕਮ' ਨੂੰ, ਮੰਨਦੇ, ਕਮਾਉਂਦੇ ਹਨ।

ਉਨਾਂ ਗੁਰਮੁਖ ਪਿਆਰਿਆਂ ਵਿਚ, 'ਮੈਂ–ਮੇਰੀ' ਦਾ ਅਭਾਵ ਹੁੰਦਾ ਹੈ। ਉਹ ਗੁਰੂ ਦੇ 'ਬੈ–ਖਰੀਦ' ਗੋਲੇ ਹੋ ਚੁੱਕੇ ਹੁੰਦੇ ਹਨ ਤੇ ਸਿਰਫ 'ਪ੍ਰੇਮ–ਰੰਗਣ' ਵਿਚ ਕਾਰ ਕਮਾਉਂਦੇ ਹਨ—ਗੁਰੂ ਦੇ ਪਿਆਰ ਵਿਚ, ਨਾਮ ਦੇ ਰੰਗ ਵਿਚ, ਸ਼ਬਦ ਦੀ ਮਿੱਠੀ ਧੁਨੀ ਵਿਚ, ਪ੍ਰੀਤ, ਪ੍ਰੇਮ ਦੇ ਉਮਾਹ ਵਿਚ, ਮਹਾਂ ਰਸ ਦੇ ਨਸ਼ੇ ਵਿਚ, ਅਕਿਹ ਜ਼ੋਰਦਾਰ ਪ੍ਰੇਮ–ਜੋਸ਼ ਵਿਚ ਜਦ ਗੁਰਮੁਖ ਦੀ ਆਤਮਾਂ 'ਉੱਛਲਦੀ' ਹੈ, ਤਾਂ ਉਸ ਦੀ—ਹਰ ਹਰਕਤ ਵਿਚ, ਤੱਕਣੀ ਵਿਚ, ਗੁਫਤਾਰ ਵਿਚ, ਰਫ਼ਤਾਰ ਵਿਚ, ਛੋਹ ਵਿਚ, ਭਾਵਨਾ ਵਿਚ, ਉਮਾਹ ਵਿਚ 'ਨਾਨਕ ਪਿਆਰ', 'ਨਾਮ' , ਠਾਠਾਂ ਮਾਰ ਰਿਹਾ ਹੁੰਦਾ ਹੈ।

ਇਸ ਤਰ੍ਹਾਂ ਉਹਨਾਂ ਦੇ ਜੀਵਨ ਦਾ—ਹਰ ਪਲ, ਹਰ ਖਿਨ, ਦਿਨ ਰਾਤ, ਜਾਣੀਂ ਸਾਰੇ ਜੀਵਨ ਵਿਚ 'ਹੁਕਮ ਰਜਾਈ ਚਲਣਾ' ਦਾ ਹੀ 'ਪ੍ਰਗਟਾਵਾ' ਹੋ ਰਿਹਾ ਹੁੰਦਾ ਹੈ। ਉਨ੍ਹਾਂ ਦੀ—

ਬੋਲੀ — 'ਅਬੋਲ' ਹੈ !

ਪ੍ਰੀਤ — ਚੁੱਪ-ਪ੍ਰੀਤ ਹੈ !

ਕ੍ਰਿਆ — 'ਅਦ੍ਰਿਸ਼ਟ' ਹੈ !

ਖੇਲ — 'ਅਖੇਲ' ਹੈ !

ਸੋਚਣੀ— 'ਅਸੋਚ' !

ਜੀਉਂਦੇ — 'ਮਰੇ' ਹੁੰਦੇ ਹਨ !

'ਮੌਤ' ਵਿਚ ਜੀਉਂਦੇ ਹਨ !

ਤੱਕਦੇ ਹੋਏ ਦੇਖ ਨਹੀਂ ਰਹੇ !

ਬੋਲਦੇ ਹੋਏ 'ਚੁੱਪ' ਹਨ !

'ਚੁੱਪ' ਵਿਚ ਬੋਲਦੇ ਹਨ !

'ਚੁੱਪ' ਵਿਚ 'ਤੂਫਾਨ' ਹੈ !

'ਤੂਫਾਨ' ਵਿਚ 'ਸਹਿਜ' ਹੈ !

ਇਹ ਅਕਿਹ ਅਣੋਖੀ 'ਆਤਮਿਕ ਖੇਲ' ਦੀ 'ਅਕੱਥ-ਕਥਾ' ਪੜ੍ਹ-ਪੜ੍ਹਾ ਕੇ, ਸੁਣ-ਸੁਣਾ ਕੇ, ਸਮਝ-ਸਮਝਾ ਕੇ, ਸਿਆਣਪਾਂ ਨਾਲ, ਚੁੰਚ ਗਿਆਨ ਨਾਲ, ਫਿਲੋਸਫੀਆਂ ਘੋਟ ਕੇ, ਉਕਤੀਆਂ-ਜੁਗਤੀਆਂ ਨਾਲ, ਚਤੁਰਾਈਆਂ ਨਾਲ, 'ਜਪ, ਤਪ, ਸੰਜਮ' ਨਾਲ, 'ਪਾਠ ਪੜਿਓ' ਨਾਲ, 'ਬੇਦ ਬਿਚਾਰਨ' ਨਾਲ, 'ਨਿਉਲੀ ਕਰਮ' ਨਾਲ, 'ਸਰੀਰ ਕਟਾਏ' ਨਾਲ, 'ਧਰਤੀ ਭਰਮਣ' ਨਾਲ, ਪੁੰਨ-ਦਾਨ ਨਾਲ, ਬਰਤ-ਨੇਮ ਨਾਲ, 'ਜੋਗ-ਅਭਿਆਸ' ਨਾਲ, 'ਕਰਮ-ਧਰਮ ਕ੍ਰਿਆ' ਨਾਲ, 'ਸਗਲ ਤਿਆਗ' ਨਾਲ, 'ਤੀਰਥ ਨ੍ਹਾਵਨ' ਨਾਲ, 'ਜੋਰ ਨ ਮੰਗਣ' 'ਦੇਣ ਨ ਜੋਰ'।

ਆਪਣੇ ਜ਼ੋਰ ਨਾਲ ਸਿੱਖੀ, ਸਮਝੀ, ਜਾਣੀ ਬੁੱਝੀ, ਪਹਿਚਾਣੀ, ਮੰਨੀ, ਕਮਾਈ, ਖੇਲੀ ਨਹੀਂ ਜਾ ਸਕਦੀ।

ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥...
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥...
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥

(ਪੰਨਾ-641-42)

ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥

(ਸਵਯੈ : ਪਾ : 10)

ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ (ਪੰਨਾ-66)

ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥
ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥ (ਪੰਨਾ-65)

ਇਹ ਅਕੱਥ-ਕਥਾ ਤਾਂ ਇਲਾਹੀ, ਰਹਿਮਤ, ਬਖਸ਼ਿਸ਼, ਨਦਰ-ਕਰਮ, ਗੁਰ-ਪ੍ਰਸਾਦਿ, ਦੀ 'ਦਾਤ' ਹੈ।

ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥ (ਪੰਨਾ-604)

ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ (ਪੰਨਾ-1378)

ਇਸ ਇਲਾਹੀ 'ਦਾਤਿ' ਲਈ ਗੁਰਬਾਣੀ ਸਾਨੂੰ ਇਉ 'ਜਾਚਨਾ' ਕਰਨੀ ਸਿਖਾਉਂਦੀ ਹੈ —

ਹਾ ਹਾ ਪ੍ਰਭ ਰਾਖਿ ਲੇਹੁ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ॥ (ਪੰ.-675)

ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ (ਪੰ.-757)

ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥ (ਪੰਨਾ-738)

ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ॥ (ਪੰਨਾ-1269)

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ (ਪੰਨਾ-156)

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥ (ਪੰ.-1416)

ਅਪਨੀ ਕਰਨੀ ਕਰਿ ਨਰਕ ਹੂ ਨ ਪਾਵਉ ਠਉਰ ।
ਤੁਮਰੋ ਬਿਰਦੁ ਕਰਿ ਆਸਰੋ ਸਮਾਰ ਹੋ । (ਭਾਈ ਗੁਰਦਾਸ ਜੀ)

ਪਰ ਇਹ ਅਣੋਖੀ 'ਆਤਮਿਕ ਖੇਲ' ਨੂੰ ਕੋਈ ਵਿਰਲੇ ਬਖਸ਼ੇ ਹੋਏ ਗੁਰਮੁਖ ਜਨ ਹੀ 'ਖੇਲਦੇ' ਹਨ —

ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥ (ਪੰਨਾ-912)

ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥ (ਪੰਨਾ-844)

ਐਸੋ ਰੇ ਹਰਿ ਰਸੁ ਮੀਠਾ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥ (ਪੰਨਾ-886)

ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਇ । (ਪੰਨਾ–441)

ਤੇ ਵਿਰਲੇ ਸੈਂਸਾਰ ਵਿਚਿ ਦਰਸਨ ਜੋਤਿ ਪਤੰਗ ਮਿਲੰਦੇ ।

ਤੇ ਵਿਰਲੇ ਸੈਂਸਾਰ ਵਿਚਿ ਸਬਦ ਸੁਰਤਿ ਹੋਇ ਮਿਰਗ ਮਰੰਦੇ ।

ਤੇ ਵਿਰਲੇ ਸੈਂਸਾਰ ਵਿਚਿ ਚਰਣ ਕਵਲ ਹੁਇ ਭਵਰ ਵਸੰਦੇ ।

ਤੇ ਵਿਰਲੇ ਸੈਂਸਾਰ ਵਿਚਿ ਪਿਰਮ ਸਨੇਹੀ ਮੀਨ ਤਰੰਦੇ ।

ਤੇ ਵਿਰਲੇ ਸੈਂਸਾਰ ਵਿਚਿ ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ ।

(ਵਾ: ਭਾ: ਗੁ: 28/17)

ਚਲਦਾ...........



# ਹੁਕਮੁ

## ਭਾਗ–5

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥

(ਪੰਨਾ–72)

ਇਸ ਪੰਗਤੀ ਅਨੁਸਾਰ, 'ਨਾਮ', 'ਸ਼ਬਦ' ਅਤੇ 'ਹੁਕਮੁ' ਇਕੋ ਆਤਮਿਕ ਮੰਡਲ ਦੀ 'ਖੇਲ' ਹੈ।

ਜਦ ਬਿਜਲੀ ਪਾਵਰ ਹਾਊਸ (power house) ਵਿਚ ਜਮ੍ਹਾਂ ਹੁੰਦੀ ਹੈ, ਤਾਂ ਉਸ ਨੂੰ 'ਸ਼ਕਤੀ' (energy) ਕਿਹਾ ਜਾਂਦਾ ਹੈ।

ਬਿਜਲੀ ਦੀ ਸ਼ਕਤੀ ਦੀ 'ਰਵਾਨਗੀ' (flow) ਨੂੰ 'ਕਰੰਟ' (current) ਕਿਹਾ ਜਾਂਦਾ ਹੈ।

ਏਸੇ ਤਰ੍ਹਾ ਸਾਡੇ ਅੰਦਰ ਆਤਮਿਕ ਜੋਤਿ ਦੀ 'ਸ਼ਕਤੀ' ਨੂੰ 'ਨਾਮ' ਜਾਂ 'ਸ਼ਬਦ' ਕਿਹਾ ਗਿਆ ਹੈ ਅਤੇ "ਕਵਾਓ" ਦੁਆਰਾ ਪ੍ਰਵਿਰਤੀ ਜਾਂ 'ਰਵਾਨਗੀ' ਨੂੰ 'ਹੁਕਮ', 'ਭਾਣਾ', 'ਅਮਰ', ਜਾਂ 'ਰਜ਼ਾ' ਕਿਹਾ ਗਿਆ ਹੈ।

ਇਸ 'ਜੀਵਨ–ਰੌਂ' ਜਾਂ 'ਨਾਮ' ਦੀ ਰਵਾਨਗੀ ਜਾਂ ਪ੍ਰਵਿਰਤੀ ਦੁਆਰਾ ਸਾਰੀ ਕਾਇਨਾਤ ਚਲ ਰਹੀ ਹੈ।

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ (ਪੰਨਾ–1)

ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ॥ (ਪੰਨਾ–654)

ਬਿਜਲੀ ਦਾ 'ਕਰੰਟ' ਸਭ ਥਾਈਂ, ਘਰਾਂ, ਕਾਰਖਾਨਿਆਂ ਵਿਚ ਅਨੇਕਾਂ ਤਰੀਕਿਆਂ

ਦੁਆਰਾ ਸਾਡਾ ਕੰਮ ਸਵਾਰਦਾ ਅਤੇ ਸੁਖ ਪਹੁੰਚਾਉਂਦਾ ਹੈ। ਇਸ ਕਰੰਟ ਨੂੰ ਕਾਬੂ ਵਿਚ ਰੱਖਣ ਲਈ ਤਾਰ ਨੂੰ ਰਬੜ (rubber) ਨਾਲ ਢਕਿਆ ਜਾਂਦਾ ਹੈ, ਜਿਸ ਨੂੰ ਇਨਸੋਲੇਸ਼ਨ (insulation) ਕਿਹਾ ਜਾਂਦਾ ਹੈ।

ਜਦ ਕਦੇ ਬਿਜਲੀ ਫੇਲ (fail) ਹੋ ਜਾਵੇ ਤਾਂ ਟੈਸਟਰ (tester) ਨਾਲ ਖੋਜ ਕੀਤੀ ਜਾਂਦੀ ਹੈ ਕਿ ਬਿਜਲੀ ਦਾ ਕਰੰਟ ਕਿਥੋਂ 'ਫੇਲ' ਹੋਇਆ ਹੈ। ਇਸ ਜੰਤਰ ਦੇ ਇਕ ਪਾਸੇ ਤਿਖੀ ਸੂਈ ਅਤੇ ਦੂਜੇ ਪਾਸੇ ਬੱਲਬ (bulb) ਲਗਿਆ ਹੁੰਦਾ ਹੈ। ਇਸ ਜੰਤਰ ਦੀ ਸੂਈ, ਤਾਰ ਦੀ ਉਪਰਲੀ ਰਬੜ ਵਿਚ ਖੋਭ ਕੇ ਤਾਰ ਨਾਲ 'ਛੋਹ' ਕੇ ਖੋਜ ਕੀਤੀ ਜਾਂਦੀ ਹੈ ਕਿ ਤਾਰ ਵਿਚ 'ਕਰੰਟ' ਹੈ ਕਿ ਨਹੀਂ। ਜੇ ਉਥੇ ਕਰੰਟ ਹੋਵੇ ਤਾਂ ਜੰਤਰ ਦਾ ਬਲਬ ਜਗ ਪੈਂਦਾ ਹੈ ਤੇ ਉਸ ਤਾਰ ਨੂੰ 'ਜਿਉਂਦੀ ਤਾਰ' (live wire) ਕਿਹਾ ਜਾਂਦਾ ਹੈ। ਜੇਕਰ ਬੱਲਬ ਨਾ ਜਗੇ ਤਾਂ ਇਹ ਤਾਰ 'ਮੁਰਦਾ' (dead wire) ਅਖਵਾਉਂਦੀ ਹੈ।

ਬਾਹਰੋਂ ਤਾਂ ਸਾਰੀਆਂ ਤਾਰਾਂ ਇਕੋ ਜਿਹੀਆਂ ਪ੍ਰਤੀਤ ਹੁੰਦੀਆ ਹਨ, ਪਰ 'ਟੈਸਟਰ' ਦੀ ਸੂਈ ਨੂੰ ਰਬੜ ਵਿਚ ਦੀ 'ਵਿੰਨ੍ਹ' ਕੇ ਤਾਰ ਨਾਲ ਛੋਹਣ ਤੋਂ ਹੀ ਨਿਰਣਾ ਹੋ ਸਕਦਾ ਹੈ ਕਿ ਤਾਰ ਵਿਚ 'ਕਰੰਟ' ਹੈ ਕਿ ਨਹੀਂ।

ਇਸ ਦਾ ਮਤਲਬ ਇਹ ਹੋਇਆ ਕਿ ਤਾਰ ਦੀ ਉਪਰਲੀ ਰਬੜ ਨੂੰ ਵਿੰਨ੍ਹ ਕੇ 'ਕਰੰਟ' ਨਾਲ 'ਛੋਹ' ਦੁਆਰਾ ਹੀ, ਸਾਨੂੰ ਬਿਜਲੀ ਮਿਲ ਸਕਦੀ ਹੈ ਅਤੇ ਸਾਡੇ ਸਾਰੇ ਕੰਮ ਸੌਰ ਸਕਦੇ ਹਨ। ਕਰੰਟ ਦੀ 'ਛੋਹ' ਤੋਂ ਬਗੈਰ ਸਾਰੇ ਬੱਲਬ, ਰੇਡਿਓ, ਟੀ. ਵੀ. ਆਦਿ ਸਭ 'ਮੁਰਦਾ' ਹੀ ਹਨ।

ਏਸੇ ਤਰ੍ਹਾਂ, ਜਦ ਤਾਂਈ ਸਾਡੇ ਅੰਦਰ ਇਲਾਹੀ 'ਜੋਤ', 'ਜੀਵਨ-ਰੌਂ' 'ਨਾਮ' ਦੀ 'ਰਵਾਨਗੀ' ਕੰਮ ਕਰਦੀ ਹੈ, ਅਸੀਂ 'ਜਿਉਂਦੇ' ਹਾਂ, ਪਰ ਜਦ ਇਹ 'ਜੋਤ' ਨਿਕਲ ਜਾਂਦੀ ਹੈ ਤਾਂ ਸਾਡੀ 'ਮੌਤ' ਹੋ ਜਾਂਦੀ ਹੈ।

ਬੱਲਬ, ਰੇਡਿਓ, ਟੀ. ਵੀ. ਆਦਿ ਆਪਣੇ ਆਪ ਵਿਚ ਮੁਰਦਾ ਚੀਜ਼ਾਂ ਹਨ। ਇਹ ਸਿਰਫ ਬਿਜਲੀ ਦੇ 'ਕਰੰਟ' ਨਾਲ ਹੀ 'ਜੀਉਂਦੇ' ਹਨ ਅਤੇ ਕੰਮ ਕਰਦੇ ਹਨ।

ਜਦ ਇਨ੍ਹਾਂ ਵਿਚ 'ਕਰੰਟ' ਕੰਮ ਕਰਦਾ ਹੈ, ਤਦ ਭੀ ਇਨ੍ਹਾਂ ਨੂੰ ਆਪਣੇ 'ਆਪੇ' ਅਥਵਾ 'ਜੀਵਤ-ਅਵਸਥਾ' ਦੀ 'ਸੋਝੀ' ਨਹੀਂ ਹੁੰਦੀ, ਕਿਉਂਕਿ ਇਨ੍ਹਾਂ ਵਿਚ ਮਹਿਸੂਸ ਕਰਲ ਵਾਲੀ 'ਚੇਤੰਨਤਾ' ਜਾਂ ਬੁੱਧੀ ਨਹੀਂ ਹੈ।

ਇਸੇ ਤਰ੍ਹਾਂ 'ਜੀਵ' ਦੇ ਅੰਦਰ ਭੀ ਇਲਾਹੀ 'ਜੋਤ', 'ਨਾਮ', 'ਹੁਕਮ', ਦਿਨ-ਰਾਤ, 'ਰਵਿ-ਰਹਿਆ ਭਰਪੂਰ' ਹੈ ਅਤੇ ਕੰਮ ਕਰ ਰਿਹਾ ਹੈ, ਪਰ ਜੀਵ ਨੂੰ ਆਪਣੇ ਅੰਤ੍-ਆਤਮੇ ਪ੍ਰਕਾਸ਼ਿਤ ਅਤੇ ਪ੍ਰਵਿਰਤ ਹੋ ਰਹੇ 'ਹੁਕਮ', 'ਜੀਵਨ ਰੌਂ', ਜੀਵਨ ਆਧਾਰ ਦੀ ਬਾਬਤ—ਸੋਝੀ ਨਹੀਂ, ਸਮਝ ਨਹੀਂ, ਗਿਆਨ ਨਹੀਂ, ਬੂਝ ਨਹੀ, ਪਹਿਚਾਨ ਨਹੀਂ,

ਅਹਿਸਾਸ ਨਹੀਂ, ਨਿਸਚਾ ਭੀ ਨਹੀਂ ਹੈ।

ਇਹ ਪਹਿਚਾਨ ਜਾਂ ਅਹਿਸਾਸ ਸਾਡੀ ਚੇਤੰਨ ਸ਼ਕਤੀ ਨੇ ਕਰਨਾ ਹੈ। ਪਰ ਸਾਡੀ 'ਨਿਰਣੇ-ਸ਼ਕਤੀ', 'ਬੁੱਧੀ', ਹਉਮੈ ਦੇ ਭਰਮ-ਭੁਲਾਵੇ ਰੂਪੀ 'ਰਬੜ' ਨਾਲ 'ਢਕੀ' ਹੋਈ ਹੈ। (insulated with ego consciousness), ਜਿਸ ਦੀ ਵਜਾਹ ਨਾਲ ਅਸੀਂ ਉਸ ਇਲਾਹੀ ਸ਼ਕਤੀ 'ਨਾਮ' ਅਥਵਾ ਉਸ ਦੀ 'ਰਵਾਨਗੀ', 'ਜੀਵਨ-ਆਧਾਰ', 'ਹੁਕਮ' ਤੋਂ ਬੇ-ਖ਼ਬਰ ਅਤੇ ਅਨਜਾਣ ਹਾਂ।

ਜੇਕਰ ਬੱਲਬ ਆਪਣੇ ਆਪ ਨੂੰ ਰੌਸ਼ਨੀ ਦਾ 'ਕਰਤਾ' ਜਾਂ 'ਦਾਤਾ' ਸਮਝ ਬੈਠੇ ਤਾਂ ਉਸ ਦਾ ਇਹ ਦਾਅਵਾ 'ਕੂੜਾ' ਹੈ।

ਏਸੇ ਤਰ੍ਹਾਂ ਮਾਇਕੀ ਅੰਧ-ਗੁਬਾਰ ਦੇ ਭਰਮ-ਭੁਲਾਵੇ ਵਿਚ, ਅਸੀਂ ਝੂਠਾ ਗੁਮਾਨ ਕਰੀ ਬੈਠੇ ਹਾਂ, ਕਿ 'ਮੈਂ' ਜਾਂ 'ਹਉਮੈ' ਹੀ, ਸਰਬ ਸ਼ਕਤੀ ਮਾਨ 'ਹੈਸੀਅਤ' ਹੈ ਅਤੇ ਆਪਣੇ 'ਭਾਣੇ' ਵਿਚ ਹੀ ਕਰਮ ਕਰਦੇ ਹੋਏ 'ਕਰਮ-ਬੱਧ' ਹੋ ਕੇ ਦੁਖੀ ਹੋ ਰਹੇ ਹਾਂ—

ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥
ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥ (ਪੰਨਾ-761)

ਅਨਿਕ ਕਰਮ ਕੀਏ ਬਹੁਤੇਰੇ॥
ਜੋ ਕੀਜੈ ਸੁ ਬੰਧਨੁ ਪੈਰੇ॥ (ਪੰਨਾ-1075)

ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ॥
ਮਾਇਆ ਮੂਠਾ ਸਦਾ ਬਿਲਲਾਇ॥ (ਪੰਨਾ-1176)

ਇਸ ਦੇ ਉਲਟ ਜੇਕਰ ਗੁਰੂ ਦੀ ਕ੍ਰਿਪਾ ਨਾਲ ਅਸੀਂ ਆਪਣੇ ਅੰਤ੍ਰ-ਆਤਮੇ 'ਸਰਬ-ਸ਼ਕਤੀਮਾਨ' 'ਰਵਿ-ਰਹਿਆ-ਭਰਪੂਰ' ਇਲਾਹੀ 'ਨਾਮ' ਜਾਂ 'ਹੁਕਮ' ਨੂੰ—ਸਮਝ ਲਈਏ, ਜਾਣ ਲਈਏ, ਬੁਝ ਲਈਏ, ਪਹਿਚਾਣ ਲਈਏ, ਅਹਿਸਾਸ ਕਰ ਲਈਏ, ਅਨੁਭਵ ਕਰ ਲਈਏ ਤਾਂ ਸਾਡੇ ਮਨ ਦੀ 'ਹਉਮੈ' ਦੇ ਭਰਮ-ਭੁਲਾਵੇ (egoistic insulation) ਦਾ 'ਛੌੜ' ਲਹਿ ਜਾਵੇ ਤਾਂ ਸਾਡੀ 'ਜੀਵਨ-ਕਿਸ਼ਤੀ' ਇਲਾਹੀ 'ਹੁਕਮ' ਦੀ ਰਵਾਨਗੀ ਦੀ 'ਸਹਿਜ-ਚਾਲ' ਨਾਲ 'ਸੁਰ' ਹੋ ਕੇ ਰੁੜ੍ਹੀ ਜਾਵੇਗੀ ਅਤੇ ਅਸੀਂ ਆਪਣੇ 'ਹਉਂਧਾਰੀ' ਕਰਮਾਂ ਤੋਂ ਆਜ਼ਾਦ ਹੋ ਜਾਵਾਂਗੇ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥ (ਪੰਨਾ-400)
ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ (ਪੰਨਾ-440)
ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥ (ਪੰਨਾ-520)

ਜਿਨੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥ (ਪੰਨਾ-523)

ਇਸ ਉਦਾਹਰਣ ਵਿਚ ਹੇਠਲੀਆਂ ਗੱਲਾਂ ਦਾ ਨਿਰਣਾ ਕਰਣਾ ਜ਼ਰੂਰੀ ਹੈ—

| ਬਿਜਲੀ ਦਾ ਕਰੰਟ | ਇਲਾਹੀ ਹੁਕਮ |
|---|---|
| 1. ਬੇਅੰਤ ਉਦਮ ਅਤੇ ਖਰਚੇ ਦੀ ਲੋੜ ਹੈ। | 'ਸੈਭੰ' ਹੈ। |
| 2. ਇਸ ਦਾ ਸੁਖ ਸੀਮਤ ਹੈ। | ਸਦੀਵੀ ਸੁਖਦਾਈ ਹੈ। |
| 3. ਹਾਨੀਕਾਰਕ ਅਤੇ ਤਬਾਹੀ ਦਾ ਕਾਰਣ ਭੀ ਬਣ ਸਕਦੀ ਹੈ। | ਸਰਬ ਖੇਮ, ਕੁਸ਼ਲ, ਕਲਿਆਣ ਰੂਪ ਹੈ। |
| 4. ਸੀਮਤ ਹੈ। | 'ਬੇ-ਹੱਦ' ਹੈ। |
| 5. 'ਵੋਲਟੇਜ' ਘਟਦੀ ਵੱਧਦੀ ਹੈ। | 'ਨਾ ਵਾਧ ਹੈ ਨਾ ਘਾਟ' ਹੈ। |
| 6. ਬੰਦ ਹੋ ਜਾਂਦੀ ਹੈ। | ਇਕਸਾਰ ਹੈ। |
| 7. ਨੁਕਸ ਪੈ ਸਕਦਾ ਹੈ। | ਨੁਕਸ ਹੀਣ ਹੈ। |
| 8. ਇਨਸਾਨੀ ਗਲਤੀ ਹੋ ਸਕਦੀ ਹੈ। | ਅਭੁੱਲ ਹੈ। |
| 9. ਬੇਅੰਤ ਮਸ਼ੀਨਾਂ ਤੇ ਜੰਤਰਾਂ ਦੀ ਲੋੜ ਹੈ। | ਆਪੇ 'ਰਵਿ-ਰਹਿਆ ਭਰਪੂਰ' ਹੈ। |
| 10. ਇਨਸਾਨੀ ਬੁੱਧੀ ਦਾ ਕਰਤਵ ਹੈ। | 'ਕਵਾਓ' ਦਾ ਪ੍ਰਕਾਸ਼ ਹੈ। |

ਬਿਜਲੀ ਦੀ ਸ਼ਕਤੀ ਦੀ ਪ੍ਰਾਪਤੀ ਲਈ ਤਾਂ ਅਸੀਂ ਐਨੀ ਪੜ੍ਹਾਈ, ਖੋਜ, ਮਿਹਨਤ, ਖਰਚਾ ਕਰਦੇ ਹਾਂ, ਜਿਸ ਦਾ ਸੁਖ—ਸੀਮਤ, ਵਿਘਨ ਵਾਲਾ, ਖਤਰਨਾਕ, ਮਾਰੂ ਭੀ ਹੋ ਸਕਦਾ ਹੈ।

ਇਸ ਦੇ ਉਲਟ, 'ਆਤਮਿਕ ਬਿਜਲੀ' ਜਾਂ ਇਲਾਹੀ ਹੁਕਮ, 'ਨਾਮ' ਦਾ ਸੋਮਾ, ਜਾਂ ਕੇਂਦਰ (power house) ਹਰ 'ਜੀਵ' ਦੇ ਅੰਤ੍ਰ-ਆਤਮੇ 'ਰਵਿ-ਰਹਿਆ ਭਰਪੂਰ' ਹੈ, 'ਓਤ-ਪੋਤ ਲਪਟਾਇਆ' ਹੈ, ਸਰਬ ਵਿਆਪਕ ਹੈ, 'ਸੈਭੰ' ਹੈ, ਸਵੈ-ਪ੍ਰਕਾਸ਼ ਹੈ, ਅਭੁੱਲ ਹੈ, ਨਿਰ-ਵਿਘਨ ਹੈ, ਸਰਬ-ਸ਼ਕਤੀਮਾਨ ਹੈ, ਸਭਨਾਂ ਗਲਾਂ ਸਮਰਥ ਹੈ, ਸਦਾ ਸੁਖਦਾਈ ਹੈ, ਅਮੁੱਕ ਹੈ, ਅਥਾਹ ਹੈ, ਅਪਾਰ ਹੈ, ਅਟੁੱਟ ਹੈ, ਲਗਾਤਾਰ ਹੈ, ਇਕਸਾਰ ਹੈ, ਸਹਿਜ-ਚਾਲ ਹੈ।

ਇਸ ਦੇ ਪ੍ਰਗਟ ਜਾਂ ਪ੍ਰਕਾਸ਼ਤ ਕਰਨ ਲਈ ਕਿਸੇ—ਕਿਤਾਬੀ ਜਾਣਕਾਰੀ, ਵਿਗਿਆਨਕ ਪੜ੍ਹਾਈ, ਦਿਮਾਗੀ ਗਿਆਨ, ਜੰਤ੍ਰ-ਮੰਤਰ, ਕਰਮ-ਕਾਂਡ, ਮਸ਼ੀਨਰੀ, ਅਮਲੇ-ਫੈਲੇ ਦੀ ਲੋੜ ਨਹੀਂ, ਕਿਉਂਕਿ ਇਹ ਸਾਰੀ ਇਲਾਹੀ 'ਵਿਉਂਤ' ਆਦਿ ਤੋਂ ਹੀ, ਸਾਡੇ ਅੰਤ੍ਰ-ਆਤਮੇ ਪ੍ਰਕਾਸ਼ਿਤ ਅਤੇ ਪ੍ਰਵਿਰਤ ਹੈ ਅਤੇ 'ਨਾਲ ਲਿਖੀ' ਹੋਈ ਹੈ।

ਪਰ ਇਸ ਇਲਾਹੀ 'ਹੁਕਮ' ਦੀ ਬਾਬਤ ਬੇਅੰਤ ਬਿਆਨ, ਗਿਆਨ, ਗੁਰਬਾਣੀ ਵਿਚੋਂ ਪੜ੍ਹਦਿਆਂ, ਸੁਣਦਿਆਂ, ਗਾਉਂਦਿਆਂ, ਕਥਾ ਕਰਦਿਆਂ ਹੋਇਆਂ ਭੀ ਸਾਨੂੰ ਇਸ

'ਜੀਵਨ-ਰੌਂ' 'ਨਾਮ' ਜਾਂ 'ਹੁਕਮ' ਦੀ — ਸੋਝੀ ਨਹੀਂ ਆਈ, ਸਮਝ ਨਹੀਂ ਆਈ, ਗਿਆਨ ਨਹੀਂ ਹੋਇਆ, ਨਿਸਚਾ ਨਹੀਂ ਆਇਆ, ਸ਼ਰਧਾ ਨਹੀਂ ਜਾਗੀ ਅਤੇ 'ਲੋੜ' ਵੀ ਮਹਿਸੂਸ ਨਹੀਂ ਹੋਈ।

ਇਸ ਵਿਚਾਰ ਤੋਂ ਸਪਸ਼ਟ ਹੈ ਕਿ ਅਸੀਂ —

1. 'ਹਉਮੈਂ' ਦੇ ਅੰਧ-ਗੁਬਾਰ ਵਿਚ ਵਿਚਰਦੇ ਹਾਂ।
2. 'ਹਉਮੈਂ' ਦੁਆਰਾ ਹੀ 'ਕੂੜ-ਕਿਰਿਆ' ਵਿਚ ਉਲਝੇ ਹੋਏ ਹਾਂ।
3. 'ਹਉਮੈਂ' ਵਿਚ ਹੀ 'ਸਚਿਆਰ-ਕੂੜਿਆਰ' ਤੇ 'ਭਲੇ-ਭਲੇਰੇ' ਬਣ ਬੈਠੇ ਹਾਂ।
4. ਆਪਣੇ 'ਭਾਣੇ' ਜਾਂ 'ਮਰਜ਼ੀ' ਨਾਲ ਕਰਮ ਕਰਦੇ ਹਾਂ।
5. ਇਸ 'ਕੂ ੜ-ਕਿਰਿਆ' ਵਿਚ ਹੀ ਅਸੀਂ ਕਰਮ-ਬੱਧ ਹਾਂ।
6. 'ਕਰਮ-ਬੱਧ' ਹੋ ਕੇ ਦੁਖ-ਸੁਖ ਭੋਗਦੇ ਹਾਂ।
7. ਜਮਾਂ ਦੇ 'ਚੀਰੇ' ਵਿਚ ਹਾਂ।
8. ਆਵਾਗਵਨ ਦੇ ਚੱਕਰ ਵਿਚ ਜੰਮਦੇ-ਮਰਦੇ ਹਾਂ।
9. ਇਲਾਹੀ 'ਹੁਕਮ' ਤੋਂ ਅਨਜਾਣ ਹਾਂ।
10. ਇਲਾਹੀ 'ਹੁਕਮ' ਦੇ ਜਾਨਣ ਦੀ ਲੋੜ ਹੀ ਨਹੀਂ।
11. ਇਲਾਹੀ ਹੁਕਮ ਦੇ ਬੁਝਣ ਦਾ ਉਦਮ ਹੀ ਨਹੀਂ।
12. ਇਲਾਹੀ ਹੁਕਮ ਦੀ ਬਾਬਤ ਪੜ੍ਹ-ਪੜ੍ਹਾ ਕੇ, ਸੁਣ-ਸੁਣਾ ਕੇ ਮਚਲੇ ਜਾਂ ਢੀਠ ਹੋ ਗਏ ਹਾਂ।
13. ਢੀਠਤਾਈ ਨਾਲ ਅਵੇਸਲੇ, ਬੇ-ਪ੍ਰਵਾਹ, ਬੇ-ਮੁਖ, ਮਨਮੁਖ ਹੋ ਗਏ ਹਾਂ।

ਸਾਡੀ ਇਸ ਹਾਲਤ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ —

ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥ (ਪੰਨਾ-560)

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ (ਪੰਨਾ-39)

ਬਾਹਰਲੀ ਬਿਨਸਨਹਾਰ ਅਤੇ ਖਤਰਨਾਕ ਬਿਜਲੀ ਦੀ 'ਖੋਜ' ਅਤੇ ਪ੍ਰਾਪਤੀ ਲਈ ਤਾਂ ਅਸੀਂ ਬੇਅੰਤ ਘਾਲਣਾ ਅਤੇ ਖਰਚ ਕਰ ਰਹੇ ਹਾਂ। ਪਰ ਅੰਦਰਲੀ ਸਰਬ ਸਮਰਥ ਅਭੁੱਲ ਅਤੇ ਸਦਾ ਸੁਖਦਾਈ ਆਤਮਿਕ 'ਬਿਜਲੀ' 'ਨਾਮ', 'ਹੁਕਮ' ਨੂੰ ਬੁੱਝਣ, ਜਾਨਣ ਪਹਿਚਾਨਣ ਦਾ ਸਾਨੂੰ ਖਿਆਲ ਹੀ ਨਹੀਂ, ਪਤਾ ਹੀ ਨਹੀਂ, ਗਿਆਨ ਹੀ ਨਹੀਂ, ਲੋੜ ਹੀ ਨਹੀਂ, ਉਦਮ ਤਾਂ ਕੀ ਕਰਨਾ ਸੀ।

ਜੇਕਰ ਕਿਸੇ ਭਾਗਾਂ ਵਾਲੀ 'ਰੂਹ' ਨੂੰ 'ਨਾਮ' ਜਾਂ 'ਹੁਕਮ' ਦੀ 'ਕਾਂਖੀ' ਲਗ ਭੀ ਜਾਵੇ ਤਾਂ ਇਸ ਇਲਾਹੀ 'ਦਾਤ' ਨੂੰ ਪ੍ਰਾਪਤ ਕਰਨ ਦੀ—ਸਹੀ ਜੁਗਤ, ਸਹੀ ਸੇਧ, ਸਹੀ ਸਾਧ-ਸੰਗਤ, ਸਹੀ ਮਾਰਗ ਹੀ ਨਹੀਂ ਮਿਲਦਾ।

ਐਸੇ ਅਭਿਲਾਖੀ ਜਗਿਆਸੂ ਨੂੰ 'ਅਖੌਤੀ' ਸੰਗਤ—ਪਾਠ-ਪੂਜਾ, ਕਰਮ-ਕਾਂਡ, ਹਠ-ਧਰਮੀ, ਫੋਕੇ ਗਿਆਨ, ਖੁਸ਼ਕ ਫਿਲੌਸਫੀਆਂ, ਭਰਮ-ਭੁਲਾਵੇ, ਕੂਰ-ਕਿਰਿਆ ਦੇ ਭੰਬਲ-ਭੂਸਿਆਂ ਵਿਚ ਹੀ ਫਸਾਈ ਰਖਦੀ ਹੈ ਅਤੇ ਉਨ੍ਹਾਂ ਦਾ ਧਾਰਮਿਕ ਜੀਵਨ ਅਜਾਂਈ ਜਾਂਦਾ ਹੈ।

ਅੰਧੇ ਗੁਰੂ ਤੇ ਭਰਮੁ ਨ ਜਾਈ॥ (ਪੰਨਾ-232)

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥ (ਪੰਨਾ-951)

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ (ਪੰਨਾ-1369-70)

ਵੇਦ ਕਤੇਬ ਅਜਾਬ ਵਿਚਿ ਕਰਿ ਕਰਿ ਖੁਦੀ ਬਹਸ ਬਹਸਾਏ।
(ਵਾ: ਭਾ: ਗੁ: 39/8)

ਅੰਨ੍ਹਾ ਆਗੂ ਸਾਥੁ ਮੁਹਾਏ। (ਵਾ: ਭਾ: ਗੁ: 37/28)

ਚੌਰਾਸੀ ਲੱਖ ਜੂਨਾਂ ਵਿਚੋਂ, ਇਨਸਾਨੀ ਜੂਨ 'ਸ਼੍ਰੋਮਣੀ' ਮੰਨੀ ਗਈ ਹੈ ਕਿਉਂਕਿ ਇਨਸਾਨ ਨੂੰ ਅਕਾਲ ਪੁਰਖ ਨੇ —

1. ਬੇਅੰਤ ਤੀਖਣ ਬੁੱਧੀ,
2. ਨਿਰਣੈ ਸ਼ਕਤੀ,
3. ਆਪਣੇ 'ਆਪੇ' ਨੂੰ ਜਾਨਣ,
4. ਆਪਣੇ ਕਰਤੇ ਨੂੰ ਪਹਿਚਾਨਣ,
5. ਇਲਾਹੀ 'ਹੁਕਮ' ਨੂੰ ਬੁੱਝਣ,
6. 'ਹੁਕਮ' ਨੂੰ ਕਮਾਉਣਾ,

7. ‘ਭਾਣੇ’ ਵਿਚ ਚਲਣ,

8. ਸਿਮਰਨ ਕਰਨ,

9. ‘ਅਗਨ–ਸੋਕ–ਸਾਗਰ’ ਤੋਂ ਬਚਣ,

10 ਕਰਮ–ਬੰਧਨਾਂ ਤੋਂ ਛੁਟਣ,

11 ਜਮਾਂ ਤੋਂ ਬਚਣ,

12 ਆਵਾਗਵਨ ਤੋਂ ਬਚਣ,

13 ਇਲਾਹੀ ਪਿਆਰ ਦਾ ਪਾਤਰ ਬਣਨ,

14 ਗੁਰੂ ਨਾਲ ਪਿਆਰ ਕਰਨ,

15 ਗੁਰੂ ਦੀ ਸੇਵਾ ਕਰਨ,

16 ਸਾਧ–ਸੰਗਤ ਦਾ ਲਾਹਾ ਲੈਣ,

17 ਨਾਮ ਦਾ ਰਸ ਲੈਣ,

18 ਸ਼ਬਦ ਦੀ ਰੁਣ–ਝੁਣ ਮਾਨਣ,

19 ‘ਨਾਮ–ਖੁਮਾਰੀ’ ਮਾਨਣ,

20 ‘ਸਹਿਜ’ ਵਿਚ ਵਿਚਰਨ,

ਲਈ ਆਪਣਾ ਹੀ ‘ਸਰੂਪ’ ਬਖਸ਼ ਕੇ, ਬੇਅੰਤ ਇਲਾਹੀ ‘ਦਾਤਾਂ’ ਪ੍ਰਦਾਨ ਕੀਤੀਆਂ ਹਨ, ਜੋ ਬਾਕੀ ਦੀਆਂ ਜੂਨਾਂ ਦੇ ਹਿੱਸੇ ਨਹੀਂ ਆਈਆਂ—

ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥ (ਪੰਨਾ–176)

ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥ (ਪੰਨਾ–374)

ਲਖ ਚਉਰਾਸੀਹ ਜੋਨਿ ਸਬਾਈ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥ (ਪੰਨਾ–1075)

ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ॥ (ਪੰਨਾ–1159)

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸੁ ਦੇਹੀ।
(ਵਾ: ਭਾ: ਗੁ: 1/3)

ਮਾਣਸ ਜਨਮ ਦੁਲੰਭ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ।
(ਵਾ: ਭਾ: ਗੁ: 4/1)

ਉਪਰਲੀਆਂ ਪੰਗਤੀਆਂ ਤੋਂ ਸਪਸ਼ਟ ਹੈ ਕਿ ਇਨਸਾਨ ਦੀ ਹੀ ਇਕੋ 'ਜੂਨ' ਹੈ, ਜਿਸ ਵਿਚ ਗੁਰਬਾਨੀ ਦੇ ਉਪਦੇਸ਼ਾਂ ਤੋਂ ਜੀਵਨ-ਸੇਧ ਲੈ ਕੇ ਅਸੀਂ ਇਲਾਹੀ 'ਹੁਕਮ' ਨੂੰ ਸਮਝ, ਬੁਝ, ਪਹਿਚਾਣ ਕੇ, 'ਭਾਣੇ' ਵਿਚ ਚਲ ਸਕਦੇ ਹਾਂ ਅਤੇ ਸੁਖੀ ਹੋ ਸਕਦੇ ਹਾਂ।

ਪਰ ਅਫਸੋਸ ਦੀ ਗੱਲ ਹੈ, ਕਿ ਏਹੋ ਜਿਹੀ ਬਾਣੀ ਦੇ ਪਾਠ, ਪੂਜਾ, ਗਾਇਣ ਕਰਦਿਆਂ ਹੋਇਆਂ ਭੀ, ਅਸੀਂ—

1. ਇਲਾਹੀ 'ਹੁਕਮ' ਨੂੰ ਜਾਨਣ, ਬੁਝਣ, ਪਹਿਚਾਨਣ, ਤੋਂ ਅਸਮਰਥ ਰਹੇ ਹਾਂ।
2. 'ਹੁਕਮ' ਦੇ ਭਾਣੇ ਵਿਚ ਚਲਣਾ ਜਾਂ ਕਮਾਉਣਾ ਤਾਂ ਕੀ ਸੀ।
3. ਬਲਕਿ ਇਲਾਹੀ 'ਹੁਕਮ' ਜਾਂ 'ਭਾਣੇ' ਦੇ ਉਲਟ ਆਪਣੀਆਂ ਸਿਆਣਪਾਂ ਅਤੇ ਫੋਕਟ ਦਿਮਾਗੀ ਗਿਆਨ ਦੁਆਰਾ, 'ਹੁਕਮ' ਦੀ 'ਰਵਾਨਗੀ' ਜਾਂ 'ਵੇਗ' ਵਿਚ ਵਿਘਨ ਪਾਉਂਦੇ ਹਾਂ ਅਤੇ 'ਭਾਣੇ' ਤੋਂ 'ਬੇ-ਸੁਰੇ' ਹੋ ਗਏ ਹਾਂ।
4. ਏਸੇ ਢੀਠਤਾਈ ਵਿਚ ਹੀ ਆਪਣੀ ਵਡਿਆਈ ਅਤੇ ਕਲਿਆਣ ਸਮਝੀ ਬੈਠੇ ਹਾਂ।
5. ਇਸ ਤਰ੍ਹਾਂ, ਅਸੀਂ ਮਾਇਆ ਦੇ 'ਭ੍ਰਮ-ਭੁਲਾਵੇ', 'ਘੋਰ-ਹਨੇਰ' ਵਿਚ, ਆਪਣੇ ਕਰਤੇ, ਅਕਾਲ ਪੁਰਖ ਨੂੰ 'ਭੁੱਲ' ਗਏ ਹਾਂ ਅਤੇ ਗੁਰੂ ਤੋਂ ਬੇਮੁਖ ਹੋ ਗਏ ਹਾਂ। ਇਸ ਦਾ ਭਿਆਨਕ ਨਤੀਜਾ ਗੁਰਬਾਣੀ ਵਿਚ ਇਉਂ ਦਰਸਾਇਆ ਹੈ—

ਸਾਧੋ ਇਹੁ ਜਗੁ ਭਰਮ ਭੁਲਾਨਾ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ॥ (ਪੰਨਾ-684)

ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ (ਪੰਨਾ-558)

ਭਰਮੇ ਭੂਲਾ ਫਿਰੈ ਸੰਸਾਰੁ॥
ਮਰਿ ਜਨਮੈ ਜਮੁ ਕਰੇ ਖੁਆਰੁ॥ (ਪੰਨਾ-560)

ਭਰਮੇ ਆਵੈ ਭਰਮੇ ਜਾਇ॥
ਇਹੁ ਜਗੁ ਜਨਮਿਆ ਦੂਜੈ ਭਾਇ॥
ਮਨਮੁਖਿ ਨ ਚੇਤੈ ਆਵੈ ਜਾਇ॥ (ਪੰਨਾ-161)

ਚੌਰਾਸੀ ਲੱਖ ਜੂਨਾਂ ਤਾਂ ਸਹਿਜ ਸੁਭਾਇ, ਅਣਜਾਣੇ ਹੀ ਰੱਬੀ 'ਹੁਕਮ' ਦੀ 'ਰਵਾਨਗੀ' ਦੀ ਸਹਿਜ ਚਾਲ ਵਿਚ, ਆਪੋ ਆਪਣੇ 'ਨਾਲ ਲਿਖੇ ਹੁਕਮ' ਨੂੰ ਕਮਾ ਰਹੀਆਂ ਹਨ।

ਪਰ ਇਨਸਾਨ ਹੀ ਐਸੀ ਜੂਨ ਹੈ, ਜੋ—

1. ਤੀਖਣ ਬੁੱਧੀ ਹੁੰਦਿਆਂ,

2. ਨਿਰਣਾ ਸ਼ਕਤੀ ਹੁੰਦਿਆਂ,

3. ਗੁਰੂਆਂ, ਅਵਤਾਰਾਂ ਦੇ ਉਪਦੇਸ਼ਾਂ ਦੇ ਬਾਵਜੂਦ,

4. ਗੁਰਬਾਣੀ ਪੜ੍ਹਦਿਆਂ, ਸੁਣਦਿਆਂ, ਗਾਉਂਦਿਆਂ ਤੇ ਗਿਆਨ ਘੋਟਦਿਆਂ ਭੀ, ਇਲਾਹੀ 'ਹੁਕਮ' ਤੋਂ — ਬੇ-ਖਬਰ, ਬੇ-ਸਮਝ, ਅਨਜਾਣ, ਬੇ-ਮੁਖ ਹੈ, ਜਾਂ ਜਾਣ ਬੁਝ ਕੇ : ਅਵੇਸਲੀ, ਬੇਪ੍ਰਵਾਹ, ਮਚਲੀ ਢੀਠ ਹੋਈ, ਹੋਈ ਹੈ।

ਇਸੇ ਕਰਕੇ 'ਇਨਸਾਨ' ਹੀ ਇਕੋ ਜੂਨ ਹੈ, ਜੋ ਸਭ ਤੋਂ ਜ਼ਿਆਦਾ — ਦੁਖੀ ਹੈ, 'ਅਗਨ ਸੋਕ-ਸਾਗਰ' ਵਿਚ ਸੜਦੀ ਹੈ, 'ਚਿੰਤਾ ਚਿਖਾ' ਵਿਚ ਭੁਜਦੀ ਹੈ, ਈਰਖਾ ਦਵੈਤ ਵਿਚ ਤੜਫ਼ਦੀ ਹੈ, ਤ੍ਰਿਸ਼ਨਾ ਵਿਚ ਬੇ-ਚੈਨ ਹੈ, ਸਰੀਰਕ ਤੌਰ ਤੇ ਰੋਗੀ ਹੈ, ਮਾਨਸਿਕ ਤੌਰ ਤੇ ਰੋਗੀ ਹੈ, 'ਕਰਮ-ਬੱਧ' ਹੈ, ਜਮਾਂ ਦੇ ਵਸ ਹੈ।

ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ॥ (ਪੰਨਾ-800)

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥ (ਪੰਨਾ-1425)

ਭਾਵੇਂ, ਅਕਾਲ ਪੁਰਖ ਨੇ ਤਾਂ ਇਨਸਾਨੀ ਜੂਨ ਨੂੰ ਉਚੇਰਾ, ਚੰਗੇਰਾ, ਉਤਮ, ਸ਼ਰੋਮਣੀ ਦਰਜਾ ਦਿਤਾ ਸੀ, ਪਰ ਅਸੀਂ ਬਖਸ਼ੀ ਹੋਈ ਬੁੱਧੀ ਨੂੰ ਕੁਸੰਗਤ ਦੁਆਰਾ, ਨੀਵੀਆਂ ਰੁਚੀਆਂ ਦੀ ਰੰਗਣ ਚਾੜ੍ਹ ਕੇ, ਮੋਹ ਮਾਇਆ ਵਿਚ ਫਸ ਗਏ ਹਾਂ ਅਤੇ ਮਾਇਕੀ ਭ੍ਰਮ-ਭੁਲਾਵੇ ਵਿਚ ਆਪਣੇ ਹੀ 'ਭਾਣੇ' ਵਿਚ ਵਿਚਰਦੇ ਹਾਂ।

ਹੈਰਾਨੀ ਅਤੇ ਦੁਖਦਾਈ ਗੱਲ ਇਹ ਹੈ ਕਿ ਇਨਸਾਨ ਆਪਣੀ ਹੀ ਸਿਆਣਪ ਅਤੇ ਚਾਤਰੀ ਦੁਆਰਾ, 'ਰੱਬ' ਦੀ ਬਖਸ਼ੀ ਹੋਈ ਊਚਮ-ਊਚੀ, ਸੂਚਮ-ਸੂਚੀ, ਸ਼ਰੋਮਣੀ, 'ਸਿਰਤਾਜ' ਜੂਨ 'ਇਨਸਾਨੀਅਤ' ਤੋਂ ਡਿਗ ਤੇ, ਰਸਾਤਲ ਵਲ ਰੁੜ੍ਹਿਆ ਜਾ ਰਿਹਾ ਹੈ ਅਤੇ ਆਪਣੀਆਂ ਨੀਵੀਆਂ ਰੁਚੀਆਂ 'ਗਿਲਾਨੀ' ਦੁਆਰਾ ਹੀ ਚੌਰਾਸੀ ਲੱਖ ਜੂਨਾਂ ਨਾਲੋਂ ਭੀ ਨੀਵਾਂ ਅਤੇ ਭੈੜਾ ਬਣ ਕੇ ਖੱਜਲ-ਖੁਆਰ ਹੋ ਰਿਹਾ ਹੈ।

ਇਨਸਾਨ ਹੀ — ਖੁਦ-ਗਰਜ਼ੀ, ਕਮੀਨਾਂ, ਦਵੈਤ-ਭਾਵ, ਈਰਖਾ, ਦੁਸ਼ਮਣੀਆਂ, ਬੇਈਮਾਨੀ, ਭ੍ਰਿਸ਼ਟਾਚਾਰ, ਖੋਹਾ-ਖਾਹੀ, ਧੋਖੇ-ਬਾਜ਼ੀ, ਲੜਾਈਆਂ, ਝਗੜੇ, ਜ਼ੁਲਮ ਆਦਿ, ਅਨੇਕਾਂ ਔਗੁਣਾਂ ਦੀ 'ਗਿਲਾਨੀ' ਵਿਚ ਮਲੀਨ ਹੋ ਕੇ, 'ਰੱਬ' ਦੀ ਬਖਸ਼ੀ ਹੋਈ ਉਚੀ-ਸੁੱਚੀ, 'ਇਨਸਾਨੀਅਤ' ਨੂੰ 'ਲਾਜ' ਲਾ ਰਿਹਾ ਹੈ, 'ਰੱਬ' ਦੀ 'ਰੱਬੀਅਤ' ਤੋਂ ਬੇ-ਮੁਖ, ਅਤੇ ਬਖ਼ਸ਼ਿਸ਼ਾਂ ਤੋਂ ਅਕ੍ਰਿਤਘਣ ਹੋ ਰਿਹਾ ਹੈ।

ਅਸਲ ਵਿਚ ਜਿਹੜੀ 'ਇਨਸਾਨੀਅਤ' ਸਾਨੂੰ ਇਲਾਹੀ ਵਿਰਾਸਤ ਵਿਚ ਮਿਲੀ ਸੀ, ਅਸੀਂ ਆਪਣੇ ਆਪ ਹੀ, ਉਸ 'ਇਨਸਾਨੀਅਤ' ਤੋਂ 'ਮੁਨਕਰ' ਤੇ ਬੇਮੁਖ ਹੋ ਰਹੇ ਹਾਂ।

ਹਾਸੋ-ਹੀਣੀ ਗੱਲ ਤਾਂ ਇਹ ਹੈ, ਕਿ ਆਪਣੀ ਇਸ ਬੇ-ਮੁਖਤਾਈ, ਗਿਰਾਵਟ ਜਾਂ ਗਿਲਾਨੀ ਦੇ ਬਾਵਜੂਦ, ਅਸੀਂ ਭਲੇ-ਭਲੇਰੇ ਹੋ ਕੇ, ਹਉਮੈ ਵਿਚ ਆਕੜੇ, ਆਫਰੇ ਫਿਰਦੇ ਹਾਂ ਅਤੇ ਹਉਮੈ-ਵੇੜੀ ਸਿਆਣਪ ਅਤੇ ਚਾਤਰੀ ਨਾਲ ਕਰਮਬਧ ਹੋ ਕੇ, ਪਾਪ ਕਮਾਉਂਦੇ ਹਾਂ ਅਤੇ ਜਮਾਂ ਦੇ ਵਸ ਪੈਂਦੇ ਹਾਂ।

ਹੈਰਾਨੀ ਦੀ ਗੱਲ ਹੈ ਕਿ ਜਿਥੇ ਚੌਰਾਸੀ ਲੱਖ ਜੂਨਾਂ ਤਾਂ ਨਿਰਣਾਂ ਸ਼ਕਤੀ ਤੋਂ 'ਬਗੈਰ' ਹੀ ਆਪਣੇ ਨਾਲ ਲਿਖੇ 'ਹੁਕਮ' ਨੂੰ ਸਹਿਜ ਸੁਭਾਇ ਕਮਾ ਰਹੀਆਂ ਹਨ, ਉਥੇ ਇਨਸਾਨੀ ਜੂਨ, ਅਤਿਅੰਤ ਤੀਖਣ ਬੁੱਧੀ ਅਤੇ ਨਿਰਣਾਂ ਸ਼ਕਤੀ ਦੇ ਹੁੰਦਿਆਂ ਭੀ, ਇਲਾਹੀ ਹੁਕਮ ਨੂੰ ਜਾਨਣ, ਮੰਨਣ ਅਤੇ ਕਮਾਉਣ ਤੋਂ ਅਸੱਮਰਥ ਹੈ।

ਇਸ ਦਾ ਮਤਲਬ ਇਹ ਹੈ ਕਿ ਹੁਕਮ ਨੂੰ—ਸਮਝਣ, ਜਾਨਣ, ਬੁੱਝਣ, ਪਹਿਚਾਨਣ, ਮੰਨਣ, ਕਮਾਉਣ ਲਈ ਦਿਮਾਗੀ—ਸਮਝ, ਗਿਆਨ, ਸਿਆਣਪਾਂ, ਚਾਤਰੀਆਂ, ਉਕਤੀਆਂ, ਜੁਗਤੀਆਂ, ਕਰਮ ਕਿਰਿਆ, ਫਿਲੌਸਫੀਆਂ, ਹਠ-ਧਰਮ ਕਾਫੀ ਨਹੀਂ ਹਨ।

ਇਸੇ ਕਾਰਣ ਇਤਨੀ ਤੀਖਣ ਬੁੱਧੀ ਅਤੇ 'ਬਾਲ-ਕੀ-ਖਾਲ ਉਤਾਰਨ' ਵਾਲੀ ਨਿਰਣਾਂ ਸ਼ਕਤੀ ਦੇ ਬਾਵਜੂਦ, ਅਸੀਂ ਇਲਾਹੀ ਹੁਕਮ ਨੂੰ ਬੁਝਣ-ਮੰਨਣ ਅਤੇ ਕਮਾਉਣ ਤੋਂ 'ਅਸੱਮਰਥ' ਹਾਂ, ਕਿਉਂਕਿ ਇਹ ਨਾਲ ਲਿਖਿਆ ਹੁਕਮ ਇਲਾਹੀ ਮੰਡਲ ਦੀ 'ਖੇਲ' ਹੈ, ਜੋ ਸਾਡੀ ਅਲਪ ਬੁੱਧੀ ਅਤੇ ਫਿਲੌਸਫੀਆਂ ਤੋਂ 'ਪਰੇ' ਹੈ।

ਇਸ ਆਤਮਿਕ 'ਹੁਕਮ' ਨੂੰ ਸਿਰਫ ਅੰਤ੍-ਆਤਮੇ 'ਅਨੁਭਵੀ-ਪ੍ਰਕਾਸ਼' ਨਾਲ ਹੀ ਬੁਝਿਆ, ਪਹਿਚਾਨਿਆ ਅਤੇ ਮੰਨਿਆ ਜਾ ਸਕਦਾ ਹੈ। ਗੁਰਬਾਣੀ ਅਨੁਸਾਰ ਸਿਰਫ ਅੰਤ੍-ਆਤਮੇ 'ਸਿਮਰਨ' ਦੁਆਰਾ ਹੀ 'ਅਨੁਭਵ ਪ੍ਰਕਾਸ਼' ਹੋ ਸਕਦਾ ਹੈ।

ਪਰ ਇਹ ਨਿਰੋਲ ਅੰਦਰਲੀ ਆਤਮਿਕ ਮੰਡਲ ਦੀ 'ਖੇਲ' ਹੈ, ਜੋ ਸਾਡੀ ਮਾਇਕੀ ਬੁੱਧੀ ਦੀ ਸਮਝ ਅਤੇ ਪਕੜ ਤੋਂ ਬਾਹਰ ਹੈ। ਆਤਮਿਕ ਮੰਡਲ ਵਿਚ 'ਨਾਮ' ਦੇ ਪ੍ਰਕਾਸ਼ ਨਾਲ ਬੁੱਧੀ ਦੇ 'ਪਰ' ਸੜ ਜਾਂਦੇ ਹਨ ਅਤੇ ਮਨ 'ਪਿੰਗਲਾ' ਹੋ ਜਾਂਦਾ ਹੈ।

ਕਤ ਜਾਈਐ ਰੇ ਘਰ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ (ਪੰਨਾ-1195)

ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥ (ਪੰਨਾ-1374)

ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ
ਬੁਧਿ ਕੀ ਨ ਬੁਧਿ ਰਹੀ ਮਤ ਮੈ ਨ ਮਤਿ ਹੈ। (ਭਾ: ਗੁ: ਕਬਿਤ: ਸਵੈਯਾ)

ਵਸ ਵੇ ਗਿਆਨੀ ਬੁਧੀ ਮੰਡਲਾਂ ਦੀ ਕੈਦ ਵਿਚ,
ਵਲਵਲੇ ਦੇ ਦੇਸ ਅਸੀ ਲਾਈਆਂ ਨੇ ਉਡਾਰੀਆਂ। (ਭਾਈ ਵੀਰ ਸਿੰਘ)

ਕਿੰਨੀ ਦੁਖਦਾਈ ਗੱਲ ਹੈ, ਕਿ ਜਿਸ ਇਨਸਾਨੀ 'ਦੇਹ' ਨੂੰ ਪ੍ਰਮਾਤਮਾ ਨੇ—

1. ਆਪਣੇ ਸਰੂਪ ਵਿਚ ਬਣਾਇਆ ਹੈ,
2. ਆਪ ਭੀ ਗੁਰੂਆਂ, ਅਵਤਾਰਾਂ ਰਾਹੀਂ ਧਾਰਿਆ ਹੈ,
3. ਕਲਿਆਣ ਹਿਤ ਇਤਨੇ ਗੁਰੂ, ਅਵਤਾਰ ਪ੍ਰਗਟ ਕੀਤੇ,
4. ਜੀਵਨ-ਸੇਧ ਦੇਣ ਲਈ ਇਹੋ ਜਿਹੀ ਬਾਣੀ ਪ੍ਰਦਾਨ ਕੀਤੀ,
5. ਸਾਰੀ ਕਾਇਨਾਤ ਦਾ 'ਰਾਜਾ' ਬਣਾਇਆ,
6. ਕੁਦਰਤ ਦੀਆਂ ਸਾਰੀਆਂ ਦਾਤਾਂ ਬਖਸ਼ੀਆਂ,
7. ਆਤਮਿਕ ਮੰਡਲ ਦਾ ਗਿਆਨ ਬਖਸ਼ਿਆ,
8. ਨਿਰਣਾ ਸ਼ਕਤੀ ਜਾਂ 'ਬਿਬੇਕ ਬੁੱਧੀ' ਬਖਸ਼ੀ,
9. ਮਾਇਆ ਦੇ ਭ੍ਰਮ-ਭੁਲਾਵੇ ਵਿਚੋਂ ਨਿਕਲਣ ਦੇ ਸਾਧਨ ਦਸੇ,
10. ਨਿਜ-ਘਰ, ਬੇਗਮ-ਪੁਰੇ ਦੀ ਸੋਝੀ ਬਖਸ਼ੀ,

ਉਹੋ ਹੀ 'ਜੂਨ' ਆਪਣੇ ਕਰਤੇ, ਦਾਤੇ ਤੇ ਗੁਰੂਆਂ ਤੋਂ ਬੇਮੁਖ ਹੋ ਗਈ ਅਤੇ ਉਸ ਦੇ ਸੁਖਦਾਈ, ਕਲਿਆਣਕਾਰੀ 'ਹੁਕਮ', 'ਨਾਮ' ਤੋਂ ਸ਼ਰਧਾਹੀਣ ਅਤੇ ਬੇ-ਪ੍ਰਵਾਹ ਹੋ ਕੇ ਆਪਣੇ ਇਲਾਹੀ 'ਵਿਰਸੇ' ਤੋਂ ਵਾਂਝੀ ਜਾ ਰਹੀ ਹੈ।

ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ॥ (ਪੰਨਾ-298)

ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ॥ (ਪੰਨਾ-707)

ਅਬ ਪੂਛੇ ਕਿਆ ਕਹਾ॥
ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ॥ 1॥ ਰਹਾਉ॥
ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥
ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥ 1॥
ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥
ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥ 2॥ (ਪੰ.-1203)

ਇਸ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ, ਕਿ ਸਾਡੀ ਮਾਇਕੀ ਬੁੱਧੀ ਦੀਆਂ ਸਿਆਣਪਾਂ, ਫਿਲੌਸਫੀਆਂ, 'ਹੁਕਮ' ਨੂੰ ਬੁੱਝਣ ਅਤੇ ਮੰਨਣ ਵਿਚ—

ਸਹਾਇਕ ਹੋਣ ਦੀ ਬਜਾਏ,
ਰੁਕਾਵਟ ਅਤੇ ਵਿਘਨ ਦਾ ਕਾਰਣ
ਬਣ ਗਈਆਂ ਹਨ।

ਦਿਮਾਗੀ ਸੂਖਮ, ਫੋਕੇ, ਰੁੱਖੇ-ਸੁੱਕੇ ਗਿਆਨ, ਸਾਨੂੰ ਫਿਲੌਸਫੀਆਂ ਦੇ 'ਘਣੇ ਜੰਗਲ' ਵਿਚ ਫਸਾ ਕੇ, ਆਤਮਿਕ ਪੰਧ ਤੋਂ ਕੁਰਾਹੇ ਪਾ ਕੇ ਦੁਰੇਡੇ ਲੈ ਜਾਂਦੇ ਹਨ।

ਦਿਮਾਗੀ ਖੁਸ਼ਕ ਗਿਆਨ ਦੇ 'ਭੰਬਲ-ਭੂਸਿਆਂ' ਵਿਚੋਂ ਅਸੀਂ ਆਪਣੇ ਆਪ ਨਿਕਲ ਨਹੀਂ ਸਕਦੇ। ਬਲਕਿ ਜਿੰਨਾ ਜ਼ਿਆਦਾ ਗਿਆਨ ਜਾਂ ਫਿਲੌਸਫੀਆਂ ਘੋਟਦੇ ਹਾਂ, ਉਤਨੇ ਹੀ ਹੋਰ 'ਫਸੀ' ਜਾਂਦੇ ਹਾਂ।

ਗਿਆਨੁ ਗਿਆਨੁ ਕਥੈ ਸਭੁ ਕੋਈ॥
ਕਥਿ ਕਥਿ ਬਾਦੁ ਕਰੇ ਦੁਖੁ ਹੋਈ॥ (ਪੰਨਾ-831)

ਕਥਨੀ ਕਹਿ ਭਰਮੁ ਨ ਜਾਈ॥
ਸਭ ਕਥਿ ਕਥਿ ਰਹੀ ਲੁਕਾਈ॥ (ਪੰਨਾ-655)

ਗਿਆਨੁ ਧਿਆਨੁ ਸਭੁ ਕੋਈ ਰਵੈ॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ॥ (ਪੰਨਾ-728)

ਮਨਮੁਖੁ ਗਿਆਨੁ ਕਥੇ ਨ ਹੋਈ॥
ਫਿਰਿ ਫਿਰਿ ਆਵੈ ਠਉਰ ਨ ਕੋਈ॥ (ਪੰਨਾ-1051)

ਬਾਹਰਿ ਗਿਆਨ ਧਿਆਨੁ ਇਸਨਾਨ॥
ਅੰਤਰਿ ਬਿਆਪੈ ਲੋਭੁ ਸੁਆਨੁ॥ (ਪੰਨਾ-267)

ਜਗੁ ਕਊਆ ਮੁਖਿ ਚੁੰਚ ਗਿਆਨੁ॥
ਅੰਤਰਿ ਲੋਭੁ ਝੂਠੁ ਅਭਿਮਾਨੁ॥ (ਪੰਨਾ-832)

ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥
ਨਾਵਹੁ ਭੂਲੇ ਥਾਉ ਨ ਕੋਈ॥ (ਪੰਨਾ-831)

ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ (ਪੰਨਾ-413)

ਪਰਮਾਰਥ ਵਿਚ ਵਿਘਨ ਪਾਉਣ ਤੋਂ ਇਲਾਵਾ, ਸਾਡਾ ਫੋਕਾ, ਖੁਸ਼ਕ ਗਿਆਨ, ਸਾਡੀ ਹਉਮੈ ਨੂੰ 'ਪੱਠੇ' ਪਾਕੇ ਤਕੜੀ ਕਰ ਰਿਹਾ ਹੈ। ਇਸ ਤਰ੍ਹਾਂ ਇਲਾਹੀ 'ਹੁਕਮ' ਨੂੰ 'ਬੁੱਝਣ' ਜਾਂ ਭਾਣਾ ਮੰਨਣ ਤੋਂ ਅਸੀਂ ਦੁਰੇਡੇ ਜਾ ਰਹੇ ਹਾਂ—

ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥

ਬਿਨੁ ਏਕ ਨਾਮ ਅਧਾਰੁ॥ ਸਭ ਕਰਮ ਭਰਮ ਬਿਚਾਰ॥ (ਅਕਾਲ ਉਸਤਤਿ)

ਨਾਮ ਬਿਨਾ ਕਿਆ ਗਿਆਨ ਧਿਆਨੁ॥ (ਪੰਨਾ–905)

ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ॥ (ਪੰਨਾ–759)

ਸੋ ਗਿਆਨੀ ਜਿਨਿ ਸਬਦਿ ਲਿਵ ਲਾਈ॥ (ਪੰਨਾ–831)

ਕਰਮ ਧਰਮ ਇਹੁ ਤਤੁ ਗਿਆਨੁ॥
ਸਾਧਸੰਗਿ ਜਪੀਐ ਹਰਿ ਨਾਮੁ॥ (ਪੰਨਾ–866)

ਗੁਰਮੁਖਿ ਗਿਆਨ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥ (ਪੰਨਾ–1050)

ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ॥ (ਪੰਨਾ–521)

ਉਪਰਲੀਆਂ ਪੰਗਤੀਆਂ ਤੋਂ ਸਪਸ਼ਟ ਹੈ, ਕਿ 'ਨਾਮ', 'ਹੁਕਮ', 'ਭਾਣਾ', 'ਬੁੱਝਣ', ਪਹਿਚਾਨਣ, ਮੰਨਣ ਅਤੇ ਕਮਾਉਣ ਲਈ—

ਸਾਧ ਸੰਗਤ, ਅਤੇ
'ਨਾਮ ਸਿਮਰਨ' ਦੀ ਹੀ ਲੋੜ ਹੈ।

ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਦਿਮਾਗੀ ਗਿਆਨ ਅਤੇ ਅਕਲ ਨੂੰ ਤਲਾਂਜਲੀ ਦੇਣੀ ਹੈ।

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥ (ਪੰਨਾ–1245)

ਗੋਵਿੰਦ ਭਜਨ ਕੀ ਮਤਿ ਹੈ ਹੋਰਾ॥ (ਪੰਨਾ–381)

ਨੁਕਸ ਤਾਂ ਸਾਡੀ ਦਿਮਾਗੀ 'ਨਿਰਨਾ ਸ਼ਕਤੀ' 'ਰੰਗਤ' ਜਾਂ 'ਸੇਧ' ਵਿਚ ਹੈ। ਸਾਰੀ ਗੱਲ ਮਨ ਦੇ 'ਰੁਖ' ਜਾਂ 'ਰੰਗਤ' ਦੀ ਹੈ ਜੋ 'ਸੰਗਤ' ਅਨੁਸਾਰ ਚੰਗੀ, ਉਚੇਰੀ ਜਾਂ ਮਾੜੀ ਨੀਵੀਂ ਬਣ ਸਕਦੀ ਹੈ।

ਇਸ ਸਾਰੇ ਲੇਖ ਦੇ ਨਿਚੋੜ ਨੂੰ ਅੰਗਰੇਜ਼ੀ ਵਿਚ ਇਉਂ ਦਰਸਾਇਆ ਜਾ ਸਕਦਾ ਹੈ—

It is obvious that the main cause of our egoistic belief, is the influence of the company we keep—which can make or mar the fate and destiny of our lives.

This illusion or misconception of our false ego is engendered in our mental

consciousness, through the baneful company of low, depraved and ungodly elements.

Therefore it is apparent that sublimer company is imperative and essential for the change or transformation of our consciousness.

In other words—transformation of our thoughts, beliefs and conceptions can be brought on the mental and spiritual plane only.

In this subtle and sublime process of transformation of consciousness—personal contact, company and guidance of illuminated Souls is very helpful and beneficial.

When this transformation takes place in our consciousness—our Soul is awakened and illuminated with the Divine Light and the darkness of our egoistic illusion spontaneously evaporate—just as the darkness fades away on the rising of the Sun.

In our ignorance and dilemma of false ego—we are not aware of—better, sublimer, holier, freer, joyful, blissful, loving, gracefull and real Kingdom of God.—where there is :—no darkness, no ignorance, no illusion, no sorrow, no pain, no suffering, no fear, no desire no hatred, no strife, no Satan, no Hell !

And such a—joyful, blissful, graceful, loving, kind Kingdom of God—is yours by—inheritance, without claiming, without earning, just for the taking ! by His Grace.

Where the supreme, benevolent, kind and magnanimous Divine Will prevails and works—silently, invisibly, imperceptively, perfectly, meticulously, un-erringly, punctually, exquisitively, eternally, tenderly, lovingly to—develop, protect, direct, maintain, sustain, integrate all lives in this vast universe.

In fact, the gene of ego, originated-when the Divine nucleus was encased in the false idea of 'I', due to ignorance.

This separate identity of encased 'Divine Ray', will continue its individual existence in our consciousness, until the encasing cage of ignorance is pierced and destroyed and our Divine Ray is again merged into the effulgent Divine Light.

In other words, we have to change, re-orient and transform our false sense of 'Ego'—

From—'I', 'Me' and 'Mine'

To—'Thou and Thine'

in our consciousness—by constantly—remembering, contemplating, meditating, entertaining, nourishing 'developing',

1. our belief and faith in the concept of the benevolent and loving God,
2. living and having our being—in the grace of God's Eternal Kingdom of kindness and love,
3. moving, acting and living 'in tune' with the Divine WILL.

This transformation of consciousness constitues and involves—

1. Inner intuitional experience of the soul,
2. vibrating thrill permeating through body and mind,
3. intoxication of Divine Bliss,
4. equisitive joy of Divine Touch,
5. infatuation of Celestial Music,
6. secret and sacred Divine Flame of LOVE,
7. ecstasy of Divine LOVE,
8. basking in the cosy warmth of Divine Sunshine,
9. living and having our being in the Divine glory,
10. enjoying the be-witching and captivating Divine beauty,
11. sweet caresses of Divine Grace,
12. soothing peace of Celestial Silence,
13. thinking, acting and living INTUNE with the flow of His Kind, Benevolent and Loving DIVINE WILL,
14. realizing the glory of Divine LIGHT,
15. enjoying the sweet equisitive Fragrance of Divine Presence.

16. living the Eternal Universal Vibrating Religion.

ਚਲਦਾ...........



# ਹੁਕਮੁ

## ਭਾਗ-6

ਸਾਡਾ ਮਨ ਇਲਾਹੀ ਵਿਰਾਸਤ, 'ਨਾਮੁ', 'ਹੁਕਮ' ਤੋਂ ਬੇਖ਼ਬਰ ਅਤੇ ਅਨਜਾਣ ਹੈ। ਜਿਸ ਤਰ੍ਹਾਂ ਛੁਪੇ ਹੋਏ ਅਦ੍ਰਿਸ਼ਟ ਕਰੰਟ (current) ਨੂੰ ਲੱਭਣ ਲਈ ਟੈਸਟਰ (tester) ਦੀ ਸੂਈ ਦੀ ਨੋਕ ਨਾਲ ਉਪਰਲੇ ਰਬੜ ਦੇ 'ਛੌੜ' (rubber insulation) ਨੂੰ 'ਵਿੰਨ੍ਹ' ਕੇ ਜੀਉਂਦੀ ਤਾਰ (live wire) ਨੂੰ 'ਛੂਹਣਾ' ਲਾਜ਼ਮੀ ਹੈ। ਏਸੇ ਤਰ੍ਹਾਂ ਸਾਡੇ ਅੰਤ੍ਰ-ਆਤਮੇ 'ਨਾਮ' ਜਾਂ 'ਹੁਕਮ' ਨੂੰ —

ਬੁੱਝਣ,
ਸੀਝਣ,
ਪਹਿਚਾਨਣ,
ਪ੍ਰਕਾਸ਼ ਕਰਨ,
ਪ੍ਰਗਟਾਵਾ

ਕਰਨ ਲਈ, ਮਨ ਦੀ ਬਾਹਰ-ਮੁਖੀ ਸੁਰਤੀ-ਬਿਰਤੀ ਦੀਆਂ ਸੂਖਮ ਸੂਈਆਂ ਨੂੰ, ਅੰਦਰ ਵਲ ਮੋੜ-ਮੋੜ ਕੇ ਧਿਆਨ ਸਹਿਤ 'ਇਕਾਗਰ-ਚੀਤ' ਦੁਆਰਾ ਸਿਮਰਨ ਕਰਕੇ ਅੰਤ੍ਰ-ਆਤਮੇ 'ਜੀਵਨ-ਰੌਂ', 'ਨਾਮ', 'ਹੁਕਮ' ਨਾਲ 'ਪਰਸਣਾ', 'ਛੂਹਣਾ', ਲਾਜ਼ਮੀ ਹੈ।

ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ॥
(ਪੰਨਾ- 554)

ਆਪਣੀ ਇਲਾਹੀ ਵਿਰਾਸਤ ਨੂੰ ਬੁੱਝਣ ਤੇ ਪਹਿਚਾਨਣ ਦਾ ਇਹ ਇਕੋ-ਇਕ ਸਾਧਨ ਹੈ। ਜਿਸ ਨਾਲ ਸਾਡੇ ਮਨ ਦੇ ਉਦਾਲੇ 'ਹਉਮੈ ਦੇ ਛੌੜ', 'ਅੰਧ-ਗੁਬਾਰ-ਹਨੇਰ' ਨੂੰ ਚੀਰ ਕੇ, ਆਪਣੀ 'ਜੋਤ', 'ਨਾਮ' ਜਾਂ 'ਹੁਕਮ' ਨੂੰ 'ਛੂਹ' ਸਕਦੇ ਹਾਂ।

ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥ (ਪੰਨਾ-1332)

ਗੁਰ ਸਾਖੀ ਜੋਤਿ ਪਰਗਟੁ ਹੋਇ ॥ (ਪੰਨਾ-663)

ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ ॥
ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥ (ਪੰਨਾ-825)

ਜਿਵੇਂ ਬੁਝੀ ਹੋਈ 'ਬੱਤੀ', ਦੂਜੀ ਬੱਤੀ ਨੂੰ 'ਜਗਾ' ਨਹੀਂ ਸਕਦੀ। ਏਸੇ ਤਰ੍ਹਾਂ 'ਮੁਰਦਾ ਤਾਰ' (dead wire) ਦੂਜੀ ਤਾਰ ਨੂੰ ਕਰੰਟ (current) ਨਹੀਂ ਦੇ ਸਕਦੀ।

ਸਿਰਫ਼ 'ਜਿਉਂਦੀ ਤਾਰ' (live wire) ਹੀ ਮੁਰਦਾ ਤਾਰ ਨੂੰ 'ਜੀਵਨ-ਰੌਂ' ਦੇ ਸਕਦੀ ਹੈ ਅਤੇ 'ਜਿਉਂਦੀ' ਕਰ ਸਕਦੀ ਹੈ।

ਏਸੇ ਤਰ੍ਹਾਂ 'ਨਾਮ' ਨਾਲ ਪ੍ਰਕਾਸ਼ਿਤ ਹੋਈਆਂ 'ਜਗ-ਮਗ' ਕਰਦੀਆਂ 'ਰੂਹਾਂ', ਅਥਵਾ ਬਖਸ਼ੇ ਹੋਏ ਗੁਰਮੁਖ ਪਿਆਰਿਆਂ ਦੀਆਂ ਆਤਮਿਕ ਕਿਰਨਾਂ (Divine rays) ਦੀ —

'ਸੰਗਤ'
'ਪਰਸ'
'ਛੋਹ'
'ਤੱਕਣੀ'
'ਕ੍ਰਿਪਾ-ਕਟਾਖ'
'ਗੁਰ ਪ੍ਰਸਾਦਿ'

ਨਾਲ ਸਾਡੇ ਅੰਤ੍ਰ-ਆਤਮੇ ਸੁੱਤੀ ਹੋਈ 'ਸੁਰਤੀ', 'ਜਾਗ' ਸਕਦੀ ਹੈ ਅਤੇ ਸਾਨੂੰ 'ਹੁਕਮ' ਦੀ 'ਅਨੁਭਵੀ-ਸੋਝੀ' ਆ ਸਕਦੀ ਹੈ।

ਪਰ ਇਹ ਨਿਰਾਲੀ 'ਪ੍ਰਿਮ-ਖੇਲ' ਦਾ 'ਜਾਦੂ' ਕਿਸੇ ਵਿਰਲੇ ਭਾਗਾਂ ਵਾਲੇ ਜਗਿਆਸੂ ਤੇ ਹੀ ਵਰਤਦਾ ਹੈ।

ਸਾਡਾ ਹੱਥ ਬਿਜਲੀ ਦੀ 'ਜਿਉਂਦੀ ਤਾਰ' ਨੂੰ ਛੂੰਹਦਾ ਹੈ, ਤਾਂ ਸਾਨੂੰ ਝੱਟਕਾ (shock) ਵਜਦਾ ਹੈ ਅਤੇ ਸਰੀਰ ਵਿਚ ਜ਼ਬਰਦਸਤ ਥਰਥਰਾਹਟ ਮਹਿਸੂਸ ਹੁੰਦੀ ਹੈ, ਕਿਉਂਕਿ ਸਰੀਰ ਬਿਜਲੀ ਦੀ ਉਸ ਪ੍ਰਬਲ ਸ਼ਕਤੀ (higher voltage) ਨੂੰ ਸਹਾਰ ਨਹੀਂ ਸਕਦਾ ਅਤੇ ਕਈ ਤਰ੍ਹਾਂ ਦੀਆਂ ਅਨੋਖੀਆਂ ਸਰੀਰਕ ਹਰਕਤਾਂ ਕਰਦਾ ਹੈ।

ਬਿਜਲੀ ਦੀ ਤੀਖਣ ਸ਼ਕਤੀ, ਸਾਡੀ ਅੰਦਰਲੀ 'ਜੀਵਨ-ਰੌਂ', (ਜਿਸ ਨਾਲ ਅਸੀਂ ਜੀਉਂਦੇ ਤੁਰੇ ਫਿਰਦੇ ਹਾਂ), ਉਤੇ ਪ੍ਰਬਲ ਹੋ ਕੇ ਸਾਡੀ ਆਤਮਿਕ 'ਜੀਵਨ-ਰੌਂ' ਵਿਚ ਸਮਾ ਜਾਂਦੀ ਹੈ। ਜਿਸ ਕਾਰਣ ਸਾਡੇ ਸਰੀਰ ਦੀ 'ਮੌਤ' ਹੋ ਜਾਂਦੀ ਹੈ। ਇਹ ਅੰਦਰਲੀ 'ਜੀਵਨ-ਰੌਂ' ਅਤੇ ਕੁਦਰਤ ਵਿਚੋਂ ਕੱਢੀ ਹੋਈ ਬਾਹਰਲੀ ਬਿਜਲੀ ਦਾ ਆਪਸ ਵਿਚ ਮੇਲ ਹੋਣਾ ਅਤੇ ਸਮਾਉਣਾ, ਇਕ ਗੁਪਤ 'ਕ੍ਰਿਸ਼ਮਾ' ਹੈ।

ਇਸ ਮੇਲ ਦੇ ਅਦ੍ਰਿਸ਼ਟ ਅੰਦਰਲੇ ਕ੍ਰਿਸ਼ਮੇ ਨੂੰ ਓਹੀ ਜਾਣ ਬੁੱਝ ਸਕਦਾ ਹੈ, ਜਿਸ ਨੂੰ ਬਿਜਲੀ ਦੀ 'ਛੋਹ' ਦਾ ਨਿੱਜੀ ਤਜਰਬਾ (personal experience) ਹੋਇਆ ਹੋਵੇ ਬਾਕੀ ਤਾਂ ਅਸੀਂ ਅੰਦਾਜ਼ਾ ਜਾਂ ਖਿਆਲੀ ਮਨੋਕਲਪਤ ਗਿਆਨ ਹੀ ਘੋਟਦੇ ਹਾਂ।

ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ (ਪੰਨਾ–449)

ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥
(ਪੰਨਾ–835)

ਐਨ ਏਸੇ ਤਰ੍ਹਾਂ, ਸਾਡੇ ਅੰਦਰ ਇਲਾਹੀ ਜੋਤ, ਜਾਂ 'ਜੀਵਨ–ਰੌਂ' ਜਾਂ 'ਨਾਮ', 'ਹੁਕਮ' 'ਰਵਿ–ਰਹਿਆ ਭਰਪੂਰ' ਹੈ, ਪਰ ਸਾਨੂੰ ਉਸ ਦੀ 'ਸੋਝੀ' ਨਹੀਂ ਹੈ।

ਇਹ 'ਨਾਮ' ਜਾਂ 'ਹੁਕਮ' ਸਾਡੀ—

ਬੁੱਧੀ,
ਸਮਝ,
ਗਿਆਨ,
ਫਿਲੌਸਫੀ,
ਸਿਆਣਪਾਂ,
ਉਕਤੀਆਂ,
ਜੁਗਤੀਆਂ,
ਵਿਗਿਆਨ,

ਦੀ 'ਪਕੜ' ਵਿਚ ਨਹੀਂ ਆ ਸਕਦਾ।

ਇਸ ਨੂੰ ਸਿਰਫ਼ ਅੰਤ੍–ਆਤਮੇ 'ਅਨੁਭਵ' ਦੁਆਰਾ ਹੀ—

ਜਾਣਿਆ
ਬੁਝਿਆ
ਪਹਿਚਾਣਿਆ
ਮਹਿਸੂਸ

ਕੀਤਾ ਜਾ ਸਕਦਾ ਹੈ।

ਅਤੇ—

ਮਾਣਿਆ

ਮੰਨਿਆ,

ਕਮਾਇਆ,

ਜਾ ਸਕਦਾ ਹੈ।

ਪਰ ਅਸੀਂ ਆਪੋ ਆਪਣੀ ਸੀਮਤ ਬੁੱਧੀ ਅਨੁਸਾਰ, ਅਧੂਰੇ ਮਨੋਕਲਪਤ ਨਿਸ਼ਚਿਆਂ ਅਤੇ ਫੋਕੇ ਖ਼ੁਸ਼ਕ ਗਿਆਨ ਵਿਚ ਹੀ ਸੰਤੁਸ਼ਟ ਹੋਏ ਬੈਠੇ ਹਾਂ ਅਤੇ ਅਧੂਰੇ ਦਿਮਾਗੀ ਗਿਆਨ ਦਾ ਹੀ ਪ੍ਰਚਾਰ ਕਰਕੇ 'ਭਲੇ-ਭਲੇਰੇ' ਬਣੇ ਫਿਰਦੇ ਹਾਂ।

ਗਿਆਨੁ ਧਿਆਨੁ ਸਭੁ ਕੋਈ ਰਵੈ ॥
ਬਾਂਧਨ ਬਾਂਧਿਆ ਸਭੁ ਜਗੁ ਭਵੈ ॥ (ਪੰਨਾ-728)

ਗਿਆਨੁ ਗਿਆਨੁ ਕਥੈ ਸਭੁ ਕੋਈ ॥
ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥ (ਪੰਨਾ-831)

ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥

(ਪੰਨਾ-509)

ਇਸ ਤਰ੍ਹਾਂ ਅਸੀਂ ਗੁਰਬਾਣੀ ਵਿਚ ਦਰਸਾਈ ਹੋਈ ਇਲਾਹੀ 'ਹੁਕਮ' ਦੀ ਵਿਸ਼ੇਸ਼ਤਾ ਤੇ ਵਡਿਆਈ ਤੋਂ ਅਵੇਸਲੇ, ਬੇ-ਪ੍ਰਵਾਹ, ਅਨਜਾਣ ਤੇ ਅਗਿਆਨੀ ਹਾਂ ਅਤੇ 'ਹੁਕਮ ਰਜਾਈ ਚਲਣਾ', ਅਤੇ ਆਤਮਿਕ ਸੁਖਦਾਈ 'ਫਲਾਂ' ਤੋਂ ਵਾਂਝੇ ਰਹਿੰਦੇ ਹਾਂ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥ (ਪੰਨਾ-400)

ਜਦ ਕਦੇ 'ਸਾਧ-ਸੰਗਤ' ਵਿਚ ਨਿਰਮਲ ਮਨ ਉਤੇ ਗੁਰਬਾਣੀ ਦੀਆਂ ਅੰਤ੍ਰੀਵ ਸੂਖਮ ਭਾਵਨਾਵਾਂ ਦੀ—

ਲਿਸ਼ਕ ਪੈਂਦੀ ਹੈ,

'ਛੋਹ' ਲਗਦੀ ਹੈ,

'ਚੋਟ' ਲਗਦੀ ਹੈ,

'ਜੀਓ ਜਾਣੇ' ਹੁੰਦਾ ਹੈ,

ਪਰਸਦਾ ਹੈ,

ਤਾਂ ਸਾਡਾ, ਮਨ , 'ਉਨਮਨ' ਹੋ ਕੇ ਸੂਖਮ ਸੁਰਤੀ ਦੁਆਰਾ—

'ਨਾਮ'

'ਸ਼ਬਦ'

'ਜੀਵਨ-ਰੌਂ'

'ਹੁਕਮ' ਨੂੰ—

ਬੁਝਦਾ,

ਜਾਣਦਾ,

ਪਹਿਚਾਣਦਾ,

ਅਨੁਭਵ ਕਰਦਾ,

ਮੰਨਦਾ,

ਮਾਣਦਾ,

ਕਮਾਉਂਦਾ ਅਤੇ

ਸਮਾਉਂਦਾ ਹੈ।

ਮਨ ਦੀਆਂ ਸੁਰਤੀਆਂ ਬਿਰਤੀਆਂ ਨੂੰ—

1. ਮਾਇਕੀ ਮੰਡਲ ਤੋਂ ਮੋੜ-ਮੋੜ ਕੇ,
2. ਇਕਾਗਰ ਚੀਤ ਹੋ ਕੇ,
3. ਅਗਿਆਨਤਾ ਦੇ ਅੰਧ-ਗੁਬਾਰ ਨੂੰ ਚੀਰ ਕੇ,
4. 'ਭੁਲ' ਵਿਚੋਂ ਨਿਕਲ ਕੇ,
5. 'ਯਾਦ' ਵਿਚ 'ਸਿਮਰਨ' ਕਰਕੇ,
6. ਸਾਧ-ਸੰਗਤ ਵਿਚ ਵਿਚਰਦਿਆਂ ਹੋਇਆਂ,
7. ਗੁਰ ਪ੍ਰਸਾਦਿ, 'ਨਦਰਿ-ਕਰਮ' ਦੁਆਰਾ,
8. 'ਸ਼ਬਦ-ਸੁਰਤ' ਦੇ ਮੇਲ,

ਨਾਲ ਅੰਤ੍ਰ-ਆਤਮੇ, 'ਅਨੁਭਵ' ਦੁਆਰਾ ਹੀ ਆਤਮਿਕ ਜੋਤ ਦੀ—

'ਛੋਹ'

'ਛੂਤ'

'ਲਾਗ'

'ਜਾਗ'

'ਖਮੀਰ'

ਲੱਗ ਸਕਦਾ ਹੈ।

ਏਸੇ ਤਰ੍ਹਾਂ ਕਿਸੇ ਬਖਸ਼ੇ ਹੋਏ ਗੁਰਮੁਖ ਪਿਆਰੇ, ਮਹਾਂ-ਪੁਰਖ ਦੀ—

ਨਦਰ ਕਟਾਖ,
ਪਿਆਰ ਦੀ 'ਤਕਣੀ'
'ਛੋਹ'
ਬਚਨਾਂ ਦੇ ਤੀਰ
ਜੀਵਨ-ਕਿਰਨਾਂ

ਦੁਆਰਾ ਹੀ, ਸਾਡੇ 'ਉਨਮਨ' ਉਤੇ ਇਹ ਦਾਮਨਿਕ, ਆਤਮਿਕ 'ਕਿਸਮ' ਦਾ ਤਜਰਬਾ (inner experience of the soul) ਹੋ ਸਕਦਾ ਹੈ।

ਮਾਈ ਰੀ ਪੇਖਿ ਰਹੀ ਬਿਸਮਾਦ ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥ (ਪੰਨਾ-1226)

ਇਸ ਤਰ੍ਹਾਂ ਸਾਡੇ ਮਨ, ਤਨ, ਹਿਰਦੇ ਦਾ 'ਅੰਧ-ਗੁਬਾਰ', 'ਭ੍ਰਮ-ਭੁਲਾਵਾ' ਇਉਂ ਉਡ-ਪੁਡ ਜਾਂਦਾ ਹੈ, ਜਿਵੇਂ ਸੂਰਜ ਚੜ੍ਹੇ ਤੋਂ ਹਨੇਰ।

ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ॥
(ਪੰਨਾ-393)

ਇਹੋ ਹੀ ਅੰਦਰਲੀ ਅਨੁਭਵੀ ਆਤਮਿਕ ਅਵਸਥਾ ਦੀ—

ਤਬਦੀਲੀ ਹੈ,
ਅਹਿਸਾਸ ਹੈ,
ਬੁਝਣਾ ਹੈ,
ਸੀਝਣਾ ਹੈ,
ਚੀਨਣਾ ਹੈ,
ਪਹਿਚਾਨਣਾ ਹੈ,
ਮਾਨਣਾ ਹੈ,
ਮੰਨਣਾ ਹੈ,
ਕਮਾਉਣਾ ਹੈ,
ਸਮਾਉਣਾ ਹੈ,
ਗਜਣਾ ਹੈ,
'ਜੀਵਤ-ਮਰਨਾ' ਹੈ,
'ਜੀਵਨ-ਮੁਕਤੀ' ਹੈ,

'ਮਰੇ-ਫੁਨ-ਜੀਵੈ' ਹੈ,
ਨਵਾਂ ਜੀਵਨ ਹੈ,

ਅਤੇ 'ਬੁਧ ਬਦਲੀ ਸਿਧ ਪਾਈ' ਦਾ ਇਲਾਹੀ ਕ੍ਰਿਸ਼ਮਾਂ ਹੈ। ਜਿਸ ਦੀ ਬਾਬਤ ਮਾਇਕੀ ਮੰਡਲ ਵਾਲੇ ਬਾਹਰਮੁਖੀ ਜੀਵਾਂ ਨੂੰ ਉਕਾ ਹੀ ਕੋਈ ਖ਼ਬਰ ਜਾਂ ਸੋਝੀ ਨਹੀਂ ਹੈ।

ਜਿਨਾਂ ਚਿਰ ਸਾਡੇ ਅੰਤ੍ਰ-ਆਤਮੇ ਗੋਬਿੰਦ ਨਹੀਂ 'ਗੱਜਦਾ' ਅਤੇ 'ਨਾਮ ਪ੍ਰਕਾਸ਼' ਨਹੀਂ ਹੁੰਦਾ, ਉਨਾਂ ਚਿਰ ਅਸੀਂ ਇਲਾਹੀ 'ਹੁਕਮ' ਨੂੰ—

ਬੁੱਝ
ਸੀਝ
ਪਹਿਚਾਣ
ਅਨੁਭਵ

ਨਹੀਂ ਕਰ ਸਕਦੇ ਅਤੇ 'ਆਪਣੇ ਭਾਣੇ' ਵਿਚ ਹੀ ਕਰਮ ਕਰਦੇ ਹਾਂ ਅਤੇ 'ਕਰਮ-ਬੱਧ' ਹੋ ਕੇ ਆਪਣਾ ਕੀਤਾ ਪਾਉਂਦੇ ਹਾਂ।

ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥ (ਪੰਨਾ-252)

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥
ਕੋਟਿ ਕਰਮ ਕਰਤੋ ਨਰਕਿ ਜਾਵੈ ॥ (ਪੰਨਾ-240)

ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥ (ਪੰਨਾ-214)

ਸਾਡੇ ਮਨ ਵਿਚ ਅਪਰ-ਅਪਾਰ ਇਲਾਹੀ 'ਹੁਕਮ' ਦੀ ਬਾਬਤ ਜੋ ਮਨੋਕਲਪਤ ਗਿਆਨ ਜਾਂ ਨਿਸ਼ਚਾ ਹੈ, ਉਹ ਗੁਰਬਾਣੀ ਵਿਚ ਦਰਸਾਏ 'ਹੁਕਮ' ਦੀ ਅਸਚਰਜ ਵਡਿਆਈ ਦੇ ਅਨੁਕੂਲ ਨਹੀਂ, ਬਲਕਿ ਬਿਲਕੁਲ ਉਲਟ ਹੈ।

ਅਸੀਂ ਤਾਂ ਇਲਾਹੀ 'ਹੁਕਮ' ਨੂੰ—

ਆਪਣੇ ਭਾਣੇ,
ਬੇ-ਵੱਸੀ,
ਬੇ-ਸਿਦਕੀ,
ਮਨਮੁਖਤਾਈ,
ਅਵੇਸਲਾ ਪਨ,
ਬੇ-ਪ੍ਰਵਾਹੀ,

ਮਚਲਾ-ਪਨ
ਢੀਠਤਾਈ,

ਲਈ 'ਦਿਮਾਗੀ ਬਹਾਨਾ' ਹੀ ਬਣਾ ਛਡਿਆ ਹੈ।

ਹੁਕਮੁ ਨ ਬੂਝੈ ਆਵਣ ਜਾਣੇ ॥
ਪਾਪ ਕਰੈ ਤਾ ਪਛੋਤਾਣੇ ॥ (ਪੰਨਾ-676)

ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ (ਪੰਨਾ-560)

Our so-called beliefs and faiths are based on flimsy, dogmatic mental ideas and hypothesis, which change from time to time, according to outer circumstances, and have NO ROOTS in the True Eternal Changeless Foundation of Divinity.

ਅਕਾਲ ਪੁਰਖ ਅਤੇ ਉਸ ਦੇ 'ਹੁਕਮ' ਦਾ 'ਵਿਸ਼ਵਾਸ' ਹੀ ਸਾਡੇ ਨਿਸਚੇ, ਭਰੋਸੇ ਅਤੇ ਸ਼ਰਧਾ ਦੀ ਸੱਚੀ -ਸੁੱਚੀ ਅਟੱਲ 'ਬੁਨਿਆਦ' ਹੈ। ਇਸ ਤੋਂ ਬਗੈਰ, ਹੋਰ ਮਾਇਕੀ ਦਿਮਾਗੀ ਗਿਆਨ ਤੇ ਨਿਸਚੇ, ਸਭ ਝੂਠੇ, ਫੋਕੇ, ਬੇ-ਬੁਨਿਆਦ ਤੇ ਜੜ੍ਹ-ਹੀਣ ਹਨ ਜੋ ਬਦਲਦੇ ਰਹਿੰਦੇ ਹਨ।

ਇਸ ਅਲੌਕਿਕ, ਦਾਮਨਿਕ, ਗੁਪਤ, ਆਤਮਿਕ ਮੰਡਲ ਦੀ 'ਖੇਲ-ਨਿਰਾਲੀ' ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਹੈ—

ਦੇਖਹੁ ਅਚਰਜੁ ਭਇਆ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ॥ (ਪੰਨਾ-612)

ਅਚਰਜੁ ਕਿਛੁ ਕਹਣੁ ਨ ਜਾਈ॥
ਬਸਤੁ ਅਗੋਚਰ ਭਾਈ॥ (ਪੰਨਾ-883)

ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂ ਛੇ ਤੇ ਕਿਆ ਕਹੀਐ॥ (ਪੰਨਾ-334)

ਸੂਰਜ ਚੜ੍ਹੇ ਤੋਂ ਮੋਮਬਤੀ ਦੀ ਰੋਸ਼ਨੀ ਦੀ ਕੋਈ ਹੈਸੀਅਤ ਨਹੀਂ ਰਹਿੰਦੀ ਅਤੇ ਬੇ-ਅਰਥ ਹੋ ਜਾਂਦੀ ਹੈ। ਏਸੇ ਤਰ੍ਹਾਂ ਜਦ ਸਾਡੇ ਅੰਤ੍-ਆਤਮੇ 'ਅਨੁਭਵ' ਦੁਆਰਾ—

'ਗੋਬਿੰਦ ਗਜਿਆ',
'ਨਾਮ ਵੁੱਠਾ',
ਨਾਮ ਪ੍ਰਕਾਸ਼,

ਹੁਕਮ ਦੀ ਰੁਣ-ਝੁਣ,
'ਦੀਸੈ ਜਾਹਰਾ'

ਹੋ ਜਾਵੇ, ਤਾਂ ਸਾਡੀ ਨਿੱਕੀ ਜਿਹੀ 'ਹਉਮੈ' ਦੀ ਕੋਈ ਹਸਤੀ ਨਹੀਂ ਰਹਿੰਦੀ ਅਤੇ ਸਾਡੀ ਸੀਮਤ ਬੁੱਧੀ ਦੀ—

ਸਿਆਣਪ,
ਚਾਤਰੀ,
ਏਹੜ-ਤੇਹੜ,
ਫਿਲੌਸਫੀ,
ਕਿੰਤੂ,
ਕਿਉਂ ?
ਕਿਆ ?
ਕੈਸੇ ?

ਦੀ 'ਹੁੱਜਤ-ਬਾਜ਼ੀ' ਨਹੀਂ ਚਲਦੀ।

ਦੂਆ ਤੀਆ ਵੀਸਰੈ ਸਣੁ ਕਕਾ ਕਿਕੀ । (ਵਾ: ਭਾ: ਗੁ: 9/2)

ਇਸ ਆਤਮਿਕ ਮੰਡਲ ਦੇ 'ਨਾਮ-ਪ੍ਰਕਾਸ਼' ਵਿਚ, 'ਹੁਕਮ' ਦੀ 'ਸਹਿਜ-ਚਾਲ' ਦੁਆਰਾ ਜੀਵ, 'ਹੁਕਮ ਰਜਾਈ ਚਲਣਾ' ਦੇ ਉਪਦੇਸ਼ ਨੂੰ ਸਹਜ-ਸੁਭਾਇ ਅਛੋਪ ਹੀ ਮੰਨ ਕੇ, 'ਕਮਾ' ਰਿਹਾ ਹੁੰਦਾ ਹੈ ਅਤੇ ਆਪਣੇ ਭਾਣੇ ਕਰਮਾਂ ਤੋਂ ਆਜ਼ਾਦ ਹੋ ਜਾਂਦਾ ਹੈ।

ਇਸ ਤਰ੍ਹਾਂ ਜਦ ਸਾਡਾ ਮਨ, ਤਨ, 'ਹਿਰਦਾ', 'ਹਉਮੈ' 'ਆਤਮ-ਪ੍ਰਾਇਣ' ਹੋ ਜਾਵੇ ਤਾਂ ਅਸੀਂ 'ਹੁਕਮੀ-ਬੰਦਾ' ਜਾਂ ਬੈ-ਖਰੀਦ ਲਾਲਾ-ਗੋਲਾ ਬਣ ਸਕਦੇ ਹਾਂ।

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪੰਨਾ-1)

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ (ਪੰਨਾ-474)

ਹੁਕਮੁ ਬੂਝੈ ਸੋ ਸੇਵਕੁ ਕਹੀਐ ॥ (ਪੰਨਾ-1076)

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ (ਪੰਨਾ-1350)

ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥........
ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥ (ਪੰਨਾ-1011)

ਅਸਲ ਵਿਚ ਕਾਇਨਾਤ ਵਿਚ ਦੋ ਹੀ ਮੰਡਲ ਹਨ—

1. ਆਤਮਿਕ ਮੰਡਲ — ਜਿਸ ਵਿਚ ‘ਕਰਤਾ ਪੁਰਖ ਆਪ’ ਅਤੇ ਉਸ ਵਿਚੋਂ ਉਪਜਿਆ ਹੋਇਆ ਪ੍ਰਕਾਸ਼-ਰੂਪ ‘ਨਾਮ’ ਜਾਂ ‘ਹੁਕਮ’, ਪ੍ਰਵਿਰਤ ਹੈ।

‘ਅਕਾਲ-ਪੁਰਖ’ ਵਾਂਗ, ਉਸ ਦਾ ‘ਹੁਕਮ’ ਭੀ —

ਅਗਮ,
ਅਗੋਚਰ,
ਅਪਾਰ,
ਅਨੰਤ,
ਅਚਰਜ ਹੈ।

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ (ਪੰਨਾ-396)

ਇਸ ਹੁਕਮ ਦੀ ‘ਖੇਲ ਨਿਰਾਲੀ’ ਨੂੰ ਸਿਰਫ ਅੰਤ੍-ਆਤਮੇ ‘ਅਨੁਭਵ’ ਦੁਆਰਾ ਹੀ ‘ਬੁਝਿਆ’ ਤੇ ਪਹਿਚਾਣਿਆ ਜਾ ਸਕਦਾ ਹੈ। ਇਹ ਸਾਡੀ ਅਲੱਪ ਬੁੱਧੀ ਦੀ ਪਕੜ ਤੋਂ ਪਰੇ ਹੈ।

2. ਤ੍ਰੈਗੁਣੀ ਮਾਇਕੀ ਮੰਡਲ — ਜੋ ਕਿ ਇਲਾਹੀ ‘ਕਵਾਓ’ ਦੁਆਰਾ ਵਿਕਾਸ ਅਤੇ ਪ੍ਰਵਿਰਤ ਹੋ ਰਿਹਾ ਹੈ, ਜਿਸ ਵਿਚ ਅਸੀਂ ‘ਹਉਮੈ’ ਦੇ ਭਰਮ-ਭੁਲਾਵੇ ਵਿਚ ਵਿਚਰਦੇ ਹਾਂ। ਇਸ ਵਿਚ ਸਾਡੀਆਂ ਗਿਆਨ ਇੰਦਰੀਆਂ, ਬੁੱਧੀ ਅਤੇ ਸਰੀਰ ਕੰਮ ਕਰਦੇ ਹਨ।

ਜਿਸ ਤਰ੍ਹਾਂ ਨੇਤ੍-ਹੀਣ ਬੰਦੇ, ਸਿਰਫ਼ ਹੱਥਾਂ ਦੀ ‘ਟੋਹ’ ਨਾਲ ਹੀ ਕਿਸੇ ਚੀਜ਼ ਨੂੰ ਪਹਿਚਾਣ ਸਕਦੇ ਹਨ, ਪਰ ਪੂਰਨ ਗਿਆਨ ਪ੍ਰਾਪਤੀ ਨਹੀਂ ਕਰ ਸਕਦੇ। ਏਸੇ ਤਰ੍ਹਾਂ ਸਾਡੀ ਸੀਮਤ ਮਾਇਕੀ ਬੁੱਧੀ ਭੀ ਮਾਇਆ ਦੇ ਭਰਮ-ਭੁਲਾਵੇ ਦੇ ਹਨੇਰ ਵਿਚ ਆਤਮਿਕ ‘ਖੇਲ-ਨਿਰਾਲੀ’ ਅਥਵਾ ‘ਹੁਕਮ’ ਦਾ ਸਿਰਫ —

ਖਿਆਲੀ ਅੰਦਾਜ਼ਾ
ਕਿਆਸ
ਸੰਕਲਪ
‘ਟੋਹ’

ਹੀ ਲਾ ਸਕਦੀ ਹੈ ਜੋ ਕਿ ਅਧੂਰੀ, ਅਪੂਰਨ ਅਤੇ ਗਲਤ ਹੋ ਸਕਦੀ ਹੈ।

ਕਿਉਂਕਿ ਇਹ ਇਲਾਹੀ ‘ਹੁਕਮ’ :—

ਖਿਆਲਾਂ ਦਾ ਵਿਸ਼ਾਂ ਨਹੀਂ
ਮਨੋ-ਕਲਪਤ ਖਿਆਲ ਨਹੀਂ,

ਮਨ ਦੀ ਸਿਆਣਪ ਨਹੀਂ,
ਮਨ ਦੀ ਚਤੁਰਾਈ ਨਹੀਂ,
ਏਹੜ-ਤੇਹੜ ਨਹੀਂ,
ਫ਼ਿਲੌਸਫੀ ਨਹੀਂ,
ਵਲਵਲੇ ਨਹੀਂ,
ਜੋਸ਼ ਨਹੀਂ,
ਸ਼ੂਨ ਨਹੀਂ,
ਕਰਮ-ਕਿਰਿਆ ਨਹੀਂ,
ਮਨੋਕਲਪਤ ਮਰਿਆਦਾ ਨਹੀਂ,
ਹਠ ਧਰਮ ਨਹੀਂ।

ਇਹ ਇਲਾਹੀ 'ਹੁਕਮ' ਤਾ—

ਆਤਮਿਕ ਵਿਸ਼ਾ ਹੈ,
ਆਤਮਿਕ ਭਾਵਨਾ ਹੈ,
ਆਤਮਿਕ ਸਵੈਪਨਾ ਹੈ,
ਆਤਮਿਕ ਰੁਣ-ਝੁਣ ਹੈ,
ਆਤਮਿਕ 'ਜੀਵਨ-ਰੌਂ' ਹੈ,
'ਜੀਵਨ-ਰੌਂ' ਦੀ ਰਵਾਨਗੀ ਹੈ
ਰਵਾਨਗੀ ਦੀ 'ਸਹਿਜ-ਚਾਲ' ਹੈ,
ਅਕੱਥ ਕਹਾਣੀ ਹੈ,
ਅਕੱਥ ਕਥਾ ਹੈ,
ਅਦ੍ਰਿਸ਼ਟ ਖੇਲ ਹੈ,
ਗੁਪਤ ਖੇਲ ਹੈ,
ਪ੍ਰਿਮ ਖੇਲ ਹੈ,
ਖੇਲ-ਨਿਰਾਲੀ ਹੈ,
ਸਹਿਜ-ਖੇਲ ਹੈ,

ਚੁੱਪ-ਪ੍ਰੀਤ ਹੈ,
ਪ੍ਰੀਤ ਦੀ ਟੁੰਬਣੀ ਹੈ,
ਟੁੰਬਣੀ ਦੀ ਖਿੱਚ ਹੈ,
ਖਿੱਚ ਦੀ ਰੁਣ-ਝੁਣ ਹੈ,
ਪ੍ਰੀਤ ਦਾ ਚਾਉ ਹੈ,

ਪ੍ਰੀਤ ਦਾ ਮਲ੍ਹਾਰ ਹੈ,
ਪ੍ਰੀਤ ਦਾ ਉਛਾਲਾ ਹੈ,
ਪ੍ਰੀਤ ਦਾ ਉਬਾਲ ਹੈ,
ਪ੍ਰੀਤ ਦਾ ਰਸ ਹੈ,
ਪ੍ਰੀਤ ਦਾ ਰੰਗ ਹੈ,
ਪ੍ਰੀਤ ਦਾ ਅਹਿਲਾਦ ਹੈ,
ਪ੍ਰੀਤ ਦੀ ਮਸਤੀ ਹੈ,
ਪ੍ਰੀਤ ਦਾ ਤੂਫਾਨ ਹੈ,
'ਨਾਮ' ਹੈ।

ਜੋ —

ਆਪ-ਮੁਹਾਰੇ,
ਸਹਿਜ-ਸੁਭਾਇ,
ਅਣ-ਡਿਠੇ ਹੀ,
ਗੁਪਤੋ-ਗੁਪਤੀ,
ਇਕ-ਸਾਰ,
ਚੁਪ-ਚੁਪੀਤੇ,
ਸਦੀਵੀ,
ਸਹਜ ਚਾਲ

ਵਿਚ 'ਰਵਿ-ਰਹਿਆ ਭਰਪੂਰ' ਹੈ।

ਦੁਨਿਆਵੀ 'ਮਾਂ ਆਪਣੇ' 'ਨਵ-ਜਨਮੇ' ਬੱਚੇ ਦੀ ਸੰਭਾਲ, ਪਾਲਣ, ਪੋਸਣ ਅਤੇ ਉਸ ਦੇ ਜੀਵਨ ਦੀਆਂ ਸਾਰੀਆਂ ਲੋੜਾਂ ਦਾ ਫ਼ਿਕਰ ਅਤੇ ਇੰਤਜ਼ਾਮ ਕਰਦੀ ਹੈ। ਇਥੋਂ ਤਕ ਕਿ ਬੱਚੇ ਦੇ ਜਨਮ ਤੋਂ ਪਹਿਲਾਂ ਹੀ, ਉਸ ਲਈ ਪੋਤੜੇ (napkins) ਆਦਿ ਤਿਆਰ ਕਰ ਲੈਂਦੀ ਹੈ। ਬੱਚੇ ਲਈ ਇਹ ਸਾਰਾ ਪ੍ਰਬੰਧ 'ਮਾਂ-ਬਾਪ' ਆਪਣੇ ਆਪ, 'ਮੋਹ ਮਮਤਾ' ਵਿਚ ਸਾਰੀ ਉਮਰ ਕਰਦੇ ਰਹਿੰਦੇ ਹਨ ਅਤੇ ਇਸ ਵਿਚ 'ਬੱਚੇ' ਦੀ ਸਿਆਣਪ, ਚਾਤਰੀ, ਏਹੜ-ਤੇਹੜ, ਫਿਕਰ, ਪੁਰਸ਼ਾਰਥ, ਪ੍ਰਬੰਧ, ਦਾ ਕੋਈ ਹਿੱਸਾ ਨਹੀਂ ਹੁੰਦਾ ਕਿਉਂਕਿ ਬੱਚਾ ਭੋਲਾ (innocent) ਹੁੰਦਾ ਹੈ ਅਤੇ ਆਪਣੇ ਲਈ ਸਹੀ ਸੋਚ-ਵਿਚਾਰ, ਫਿਕਰ, ਪ੍ਰਬੰਧ ਨਹੀਂ ਕਰ ਸਕਦਾ। ਪਰ ਜਿਉਂ-ਜਿਉਂ ਬੱਚਾ ਵੱਡਾ ਤੇ ਸਿਆਣਾ ਹੁੰਦਾ ਜਾਂਦਾ ਹੈ, ਉਸ ਨੂੰ ਆਪਣੀ ਵੱਖਰੀ ਹੋਂਦ ਤੇ ਮੈਂ-ਮੇਰੀ ਦਾ ਅਹਿਸਾਸ ਹੁੰਦਾ ਜਾਂਦਾ ਹੈ ਅਤੇ ਮਨ-ਮਰਜ਼ੀ ਕਰਨੀ ਸ਼ੁਰੂ ਕਰ ਦਿੰਦਾ ਹੈ ਅਤੇ ਆਪਣੇ ਕਰਮਾਂ ਅਨੁਸਾਰ ਨਤੀਜੇ ਭੁਗਤਦਾ ਹੈ। ਫੇਰ ਭੀ

ਜਦ ਕਦੇ ਕੋਈ 'ਸੰਕਟ' ਆਵੇ, ਤਾਂ 'ਮਾਂ-ਬਾਪ' ਦੀ ਓਟ ਲੈ ਲਵੇ ਤਾਂ 'ਮਾਂ-ਬਾਪ' ਉਸ ਦੀ ਸਹਾਇਤਾ ਕਰਦੇ ਹਨ।

ਇਸ ਉਦਾਹਰਣ ਤੋਂ ਸਪਸ਼ਟ ਹੈ ਕਿ—

1. ਜਦ ਤਾਂਈ 'ਬੱਚਾ' ਆਪਣੇ 'ਮਾਂ-ਬਾਪ' ਉਤੇ ਭੋਲੇ-ਭਾਇ ਪੂਰਨ, ਭਰੋਸਾ ਕਰਦਾ ਹੈ, ਉਤਨਾ ਚਿਰ ਉਸ ਦੇ ਪਾਲਣ-ਪੋਸਣ ਲਈ, 'ਮਾਂ-ਬਾਪ' ਦੀ 'ਮਮਤਾ' ਹੀ ਸੰਪੂਰਨ ਅਤੇ ਕਾਫੀ ਹੁੰਦੀ ਹੈ। ਇਸ ਵਿਚ 'ਬੱਚੇ' ਦੀ ਕੋਈ ਸਿਆਣਪ ਜਾਂ ਉਕਤੀ-ਜੁਗਤੀ ਕੰਮ ਨਹੀਂ ਕਰਦੀ। ਇਹ 'ਮਾਂ-ਮਮਤਾ' ਹਰ ਹਾਲਤ ਵਿਚ ਸਾਰੀ ਉਮਰ ਬੱਚੇ ਦੀ ਸਰਪਰਸਤੀ ਕਰਦੀ ਹੈ।

2. ਜਿਉਂ-ਜਿਉਂ ਬੱਚੇ ਨੂੰ ਦੁਨਿਆਵੀ ਸਿਆਣਪਾਂ ਦੀ ਪਾਹ ਚੜ੍ਹਦੀ ਜਾਂਦੀ ਹੈ, ਤਿਉਂ-ਤਿਉਂ ਉਸ ਦਾ 'ਭੋਲਾ-ਪਨ' ਵਿਸ਼ਵਾਸ ਅਤੇ ਭਰੋਸਾ ਘਟਦਾ ਜਾਂਦਾ ਹੈ ਅਤੇ ਉਹ 'ਹਉਮੈ' ਦੇ ਭ੍ਰਮ-ਭੁਲਾਵੇ ਵਿਚ ਆਪ 'ਹੁੱਦਰਾ' ਹੋ ਕੇ, ਆਪਣੇ ਹੀ ਭਾਣੇ ਵਿਚ ਵਿਚਰਦਾ ਹੈ ਅਤੇ ਆਪਣੇ ਕਰਮਾਂ ਦਾ ਨਤੀਜਾ ਭੋਗਦਾ ਹੈ।

ਇਸ ਵਿਚਾਰ ਤੋਂ ਹੇਠ ਲਿਖੇ ਨੁਕਤੇ ਸਾਹਮਣੇ ਆਉਂਦੇ ਹਨ—

| | | |
|---|---|---|
| 'ਭੋਲਾ-ਪਨ' | ਅਤੇ | ਸਿਆਣਪ |
| ਵਿਸ਼ਵਾਸ | ਅਤੇ | ਬੇ-ਸਿਦਕੀ |
| ਆਤਮ-ਟੇਕ | ਅਤੇ | 'ਮੈਂ' ਦੀ ਟੇਕ |
| 'ਤੂੰ-ਤੇਰਾ' | ਅਤੇ | 'ਮੈਂ-ਮੇਰੀ' |
| 'ਹੁਕਮ' | ਅਤੇ | 'ਮਨਮਰਜ਼ੀ' |
| 'ਇਲਾਹੀ ਰਜ਼ਾ' | ਅਤੇ | 'ਆਪਣਾ ਭਾਣਾ' |

ਇਨ੍ਹਾਂ ਜ਼ਰੂਰੀ ਨੁਕਤਿਆਂ ਦਾ ਨਿਖਰਵਾਂ ਨਿਰਣਾ ਕਰਕੇ, ਇਨ੍ਹਾਂ ਦੇ ਕਾਰਣਾਂ ਅਤੇ ਨਤੀਜਿਆਂ ਦੀ ਵਿਚਾਰ ਲੋੜੀਂਦੀ ਹੈ।

ਅਸੀਂ ਸਾਰੇ 'ਜੀਵ' ਅਕਾਲ ਪੁਰਖ ਦੇ ਬੱਚੇ ਹਾਂ, ਇਸ ਲਈ ਸਾਡਾ ਇਲਾਹੀ 'ਮਾਈ ਬਾਪ', ਦੁਨਿਆਵੀ 'ਮਾਂ-ਬਾਪ ਵਾਂਗ', ਸਾਡੇ ਨਾਲ—ਪਿਆਰ ਕਰਦਾ, 'ਨਿਤ ਪ੍ਰਤਿਪਾਲੇ', 'ਸਾਰ ਸਮਾਲੇ', 'ਪ੍ਰੇਮ ਸਹਿਤ ਗਲ ਲਾਵੇ', 'ਲਾਡ-ਲਡਾਵੇ', 'ਖੇਲ-ਖਿਲਾਵੇ', 'ਕੇਲ-ਕਿਲਾਵੇ', 'ਭਲਾ ਮਨਾਇਦਾ' ਹੈ।

ਇਸ ਇਲਾਹੀ 'ਮਾਂ-ਮਮਤਾ' ਦੀ 'ਪ੍ਰਿਮ-ਖੇਲ' ਨੂੰ, ਉਹ ਆਪਣੇ—ਅਦਿਖ, ਅਬੋਲ, ਅਮਿਟ, ਅੱਟਲ, ਸਦੀਵੀ, ਅਸਚਰਜ, ਅਪਾਰ 'ਹੁਕਮ' ਦੁਆਰਾ—

ਚੁਪ-ਚੁਪੀਤੇ
ਗੁਪਤੋ-ਗੁਪਤੀ
ਪ੍ਰੇਮ ਸਹਿਤ
ਚਾਓ ਉਮਾਹੜ
ਰਸ ਰੰਗ

ਵਿਚ, ਆਪ ਹੀ ਆਪਣੇ ਖੇਲ ਅਖਾੜੇ ਨੂੰ ਦੇਖਦਾ ਤੇ ਮਾਣ ਰਿਹਾ ਹੈ।

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥1॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥ (ਪੰਨਾ-23)

ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ॥
(ਪੰਨਾ-174)

ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥ (ਪੰਨਾ-606)

ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥ (ਪੰਨਾ-726)

ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਹੋਈ । (ਵਾ. ਭਾ. ਗੁ. 2/3)

ਚੌਰਾਸੀ ਲੱਖ ਜੂਨਾਂ ਵਾਂਗ, 'ਬੱਚੇ' ਦੀ ਬੁੱਧੀ ਪ੍ਰਫੁਲਤ ਨਹੀਂ ਹੋਈ ਹੁੰਦੀ। ਇਸ ਲਈ ਉਹ ਆਪਣੀ 'ਸੁਰਤ ਸੰਭਾਲ' ਲਈ ਕੋਈ ਸਿਆਣਪ, ਪ੍ਰਬੰਧ ਜਾਂ ਫ਼ਿਕਰ ਨਹੀਂ ਕਰ ਸਕਦਾ। ਏਸੇ ਕਰਕੇ ਉਹ 'ਰੱਬੀ-ਭਾਣੇ' ਵਿਚ ਵਿਚਰਦਾ ਤੇ ਪਲਦਾ ਹੈ। ਤਦੇ ਉਸ ਦੀ 'ਸੁਰਤ-ਸੰਭਾਲ' ਅਤੇ ਪ੍ਰਫੁਲਤਾ ਦਾ ਸਾਰਾ ਫ਼ਿਕਰ, ਉਦਮ ਅਤੇ ਪ੍ਰਬੰਧ, ਉਸ ਦੇ 'ਮਾਂ-ਬਾਪ' ਨੂੰ ਕਰਨਾ ਪੈਂਦਾ ਹੈ।

ਅਸਲ ਵਿਚ 'ਮਾਂ-ਬਾਪ' ਦੇ ਹਿਰਦੇ ਵਿਚ, ਜੋ ਬੱਚੇ ਲਈ 'ਮੋਹ-ਮਮਤਾ' ਦੀ ਭਾਵਨਾ ਹੁੰਦੀ ਹੈ, ਉਹ ਅਕਾਲ ਪੁਰਖ ਦਾ ਆਪਣੇ ਬੱਚਿਆਂ, 'ਜੀਵਾਂ' ਲਈ, 'ਇਲਾਹੀ ਪਿਆਰ' ਦਾ ਹੀ ਪ੍ਰਤਿਬਿੰਬ ਅਤੇ 'ਪ੍ਰਤੀਕ' ਹੈ। ਇਸ ਤਰ੍ਹਾਂ ਜਦ ਤਾਈਂ ਬੱਚਾ ਸਿਆਣਾ ਨਹੀਂ ਹੁੰਦਾ, ਅਕਾਲ ਪੁਰਖ ਦੇ ਪਿਆਰ-ਸਰੂਪ 'ਹੁਕਮ' ਦੁਆਰਾ ਹੀ ਉਸ ਬੱਚੇ ਦੀ ਪ੍ਰਵਰਿਸ਼ ਹੁੰਦੀ ਹੈ।

ਬੱਚੇ ਦੀ ਇਸ ਭੋਲੀ ਅਵਸਥਾ ਵਿਚ ਬੱਚੇ ਨੂੰ ਆਪਣੇ ਲਈ ਕੋਈ—ਸਿਆਣਪ, ਚਾਤਰੀ, ਪ੍ਰਬੰਧ, ਫ਼ਿਕਰ, ਚਿੰਤਾ, ਏਹੜ-ਤੇਹੜ ਕਰਨ ਦੀ ਲੋੜ ਨਹੀਂ ਪੈਂਦੀ ਅਤੇ ਉਸ ਦੀ ਪ੍ਰਵਰਿਸ਼, ਸਹਿਜ-ਸੁਭਾਇ ਉਸ ਦੇ 'ਮਾਂ-ਬਾਪ' ਰਾਹੀਂ, ਹੁਕਮ ਦੀ ਰਵਾਨਗੀ ਦੀ

ਸਹਿਜ–ਚਾਲ ਵਿਚ ਹੋ ਰਹੀ ਹੁੰਦੀ ਹੈ।

ਬੱਚੇ ਨੂੰ ਸੁਭਾਵਿਕ ਹੀ ਦ੍ਰਿੜ ਨਿਸ਼ਚਾ ਹੁੰਦਾ ਹੈ, ਕਿ ਉਸ ਦੀ ਕੋਈ ਆਪਣੀ—

ਪਿਆਰ ਕਰਨ ਵਾਲੀ,
ਰਾਖੀ ਕਰਨ ਵਾਲੀ,
ਸੰਭਾਲਣ ਵਾਲੀ,
ਖੇਲ–ਖਿਲਾਉਣ ਵਾਲੀ,
ਲਾਡ–ਲਡਾਉਣ ਵਾਲੀ,
ਫਿਕਰ ਕਰਨ ਵਾਲੀ,
ਸ਼ੁਭ–ਚਿੰਤਕ,

'ਹਸਤੀ' ਹੈ, ਜੋ ਉਸ ਦੀ ਪਿਆਰ ਭਾਵਨਾ ਨਾਲ ਪ੍ਰਵਰਿਸ਼ ਕਰਦੀ ਹੈ। ਇਸ ਲਈ ਬੱਚਾ—

ਬੇ–ਫ਼ਿਕਰ ਹੋ ਕੇ,
ਆਸਾ–ਮਨਸਾ ਰਹਿਤ,
'ਨਿੱਸਲ' ਹੋ ਕੇ
ਨਿਸਚਿੰਤ ਹੋ ਕੇ

ਆਪਣੇ ਮਾਂ–ਬਾਪ ਦੀ 'ਪਿਆਰ ਭਾਵਨਾ' ਦੀ 'ਛਤਰ–ਛਾਇਆ' ਹੇਠ—ਖੇਲ ਖਿਲਾਉਂਦਾ, ਲਾਡ ਲਡਾਉਂਦਾ, ਚਾਓ ਵਿਚ, ਖੁਸ਼ੀ ਵਿਚ, ਖੇੜੇ ਵਿਚ, ਰੰਗਿ ਹਸਹਿ, ਰੰਗਿ ਰੋਵਹਿ, 'ਚੁਪ ਭੀ ਕਰਿ ਜਾਹਿ' ਵਾਲੇ 'ਇਲਾਹੀ–ਹੁਕਮ' ਵਿਚ ਕੁਦਰਤੀ 'ਸਹਿਜ ਜੀਵਨ' ਬਤੀਤ ਕਰਦਾ ਹੈ।

ਜਿਉਂ ਜਿਉਂ ਬੱਚਾ ਸਿਆਣਾ ਹੁੰਦਾ ਜਾਂਦਾ ਹੈ, ਉਸ ਦੀ 'ਹਉਮੈ' ਭੀ ਪ੍ਰਫੁਲਤ ਅਤੇ ਵਿਕਸਿਤ ਹੁੰਦੀ ਜਾਂਦੀ ਹੈ ਅਤੇ ਉਹ ਆਪਣੀ ਸਿਆਣਪ ਅਤੇ ਚਾਤਰੀ ਨਾਲ, ਇਲਾਹੀ 'ਹੁਕਮ' ਤੋਂ ਦੁਰੇਡੇ ਅਤੇ ਬੇਮੁਖ ਹੁੰਦਾ ਜਾਂਦਾ ਹੈ ਅਤੇ ਆਪਣੇ 'ਭਾਣੇ' ਵਿਚ 'ਮਨ–ਮਰਜ਼ੀ' ਕਰਦਾ ਹੈ। ਇਸ ਤਰ੍ਹਾਂ 'ਮਾਂ–ਬਾਪ' ਦੇ 'ਮੋਹ–ਮਮਤਾ' ਦੁਆਰਾ ਮਿਲ ਰਹੇ 'ਇਲਾਹੀ ਪਿਆਰ' ਦੀ ਸੁਖਦਾਈ ਭਾਵਨਾਂ ਤੋਂ, ਵਾਂਝਾ ਹੁੰਦਾ ਜਾਂਦਾ ਹੈ।

ਇਸ ਉਦਾਹਰਣ ਤੋਂ ਸਪਸ਼ਟ ਹੈ ਕਿ ਸਾਡੀ ਆਪਣੀ ਹਉਮੈ ਦੇ 'ਭਰਮ–ਭੁਲਾਵੇ' ਵਿਚੋ ਉਪਜੀ—ਸਿਆਣਪ, ਚਾਤਰੀ, ਏਹੜ–ਤੇਹੜ, ਫਿਲੌਸਫੀ, ਕਿੰਤੂ ਹੀ ਸਾਨੂੰ—

ਇਲਾਹੀ 'ਹੁਕਮ'
ਇਲਾਹੀ ਨਿੱਘੀ ਗੋਦ,
ਰੱਬੀ ਹਜ਼ੂਰੀ,

ਰੱਬੀ ਸਰਪਰਸਤੀ,
ਰੱਬੀ ਹਮਦਰਦੀ,
ਰੱਬੀ ਪਿਆਰ,
ਰੱਬੀ ਦਾਤਾਂ,
ਰੱਬੀ ਸ਼ਕਤੀ,
ਰੱਬੀ ਗਿਆਨ,
ਰੱਬੀ ਪ੍ਰਕਾਸ਼,
ਰੱਬੀ ਲਾਡ,
ਰੱਬੀ ਰਸ,
ਰੱਬੀ ਰੰਗ,
ਰੱਬੀ ਖੇੜਾ,
ਰੱਬੀ ਚਾਓ,
ਰੱਬੀ ਪ੍ਰੀਤ,
'ਨਾਮ'

ਤੋਂ ਵਾਂਝਿਆਂ ਰਖਦਾ ਹੈ।

ਤਦੇ ਗੁਰਬਾਣੀ ਵਿਚ ਸਾਨੂੰ ਤਾੜਨਾ ਕੀਤੀ ਹੈ—

ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥
(ਪੰਨਾ–509)

ਸਸਾ ਸਿਆਨਪ ਛਾਡੁ ਇਆਨਾ ॥
ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥ (ਪੰਨਾ–260)

ਸਾਡੇ 'ਸਿਆਣਿਆਂ', 'ਭਲੇ–ਭਲੇਰਿਆਂ' ਲਈ ਕਿੰਨੀ 'ਨਿਮੋਸ਼ੀ' ਦੀ ਗੱਲ ਹੈ ਕਿ ਇਤਨਾ—

ਦਿਮਾਗੀ ਵਿਕਾਸ
ਸੂਖਮ ਵਿਗਿਆਨ,
ਧਾਰਮਿਕ ਗਿਆਨ,
ਫ਼ਿਲੌਸਫੀ,
ਧਾਰਮਿਕ ਪ੍ਰਚਾਰ,
ਅਨੇਕਾਂ ਧਰਮਾਂ,
ਕਰਮ–ਕ੍ਰਿਆ,

ਦੇ ਹੁੰਦਿਆਂ ਭੀ, ਸਾਡੇ ਅੰਦਰ, 'ਬੇਬੀ' ਵਰਗਾ—ਸੁਭਾਵਿਕ, ਕੁਦਰਤੀ, ਭੋਲਾ, ਦ੍ਰਿੜ੍ਹ ਨਿਸਚਾ ਜਾਂ ਵਿਸ਼ਵਾਸ ਨਹੀਂ ਹੁੰਦਾ, ਜੋ 'ਬੇਬੀ' ਨੂੰ ਆਪਣੇ ਦੁਨਿਆਵੀ ਮਾਂ-ਬਾਪ ਉਤੇ ਹੈ। ਪਰ ਇਹ ਹਉਮੈ-ਵੇੜ੍ਹੀਆਂ ਸਿਆਣਪਾਂ ਅਤੇ ਚਾਤਰੀਆਂ—

ਗਲੀਂ 'ਬਾਤੀਂ',
ਦਿਮਾਗੀ ਸਮਝ,
ਉਕਤੀਆਂ-ਜੁਗਤੀਆਂ,
ਖੁਸ਼ਕ ਗਿਆਨ,
ਕਰਮ-ਕਾਂਡ
ਹਠ-ਧਰਮ

ਨਾਲ, ਤਿਆਗੀਆਂ ਜਾਂ ਗਲੋਂ ਨਹੀਂ ਲਹਿ ਸਕਦੀਆਂ।

ਸਾਡੀਆਂ ਸਿਆਣਪਾਂ, ਸਾਡੀ 'ਹਉਮੈ' ਦਾ ਵਿਕਾਸ ਹਨ ਅਤੇ 'ਹਉਮੈ' ਦੀ ਅਗਿਆਨਤਾ ਵਿਚੋਂ ਉਪਜੀਆਂ ਹਨ। ਦੂਜੇ ਲਫ਼ਜ਼ਾਂ ਵਿਚ, ਸਾਡੀਆਂ ਸਿਆਣਪਾਂ, ਅਕਲਾਂ, ਦਿਮਾਗੀ ਗਿਆਨ ਨੂੰ 'ਹਉਮੈ' ਦੀ 'ਰੰਗਣ' ਚੜ੍ਹੀ ਹੋਈ ਹੈ ਅਤੇ ਅਸੀਂ ਮਾਇਕੀ ਦੁਨੀਆਂ ਵਿਚ, ਆਪਣੀ ਮਨ-ਮਰਜ਼ੀ ਨਾਲ ਹਉਮੈ ਦੀ ਗੁੱਝੀ 'ਸ਼ਤਰੰਜ' ਖੇਲ ਰਹੇ ਹਾਂ। ਜਿਸ ਵਿਚ 'ਜੂਏ' ਵਾਂਗ, ਅਕਸਰ 'ਹਾਰ' ਹੀ ਹੁੰਦੀ ਹੈ।

ਅਸਲ ਵਿਚ 'ਹਉਮੈ' ਦਾ ਬੀਜ, ਮਨ ਦੇ ਅੰਧ-ਗੁਬਾਰ ਹਨੇਰ ਵਿਚ ਹੀ ਪੁੰਗਰਦਾ ਤੇ ਪਲਦਾ ਹੈ। 'ਹਉਮੈ', ਮਨ ਦੀ 'ਰੰਗਤ' ਜਾਂ 'ਭਾਵਨਾ (consciousness) ਹੀ ਹੈ।

ਹਉਮੈ ਵਾਲੀ 'ਮੈਂ-ਮੇਰੀ' ਦੀ ਭਾਵਨਾਂ, ਪ੍ਰਮੇਸ਼ਰ ਦੀ 'ਭੁੱਲ' ਜਾਂ ਵਿਸ਼ਵਾਸਹੀਣਤਾ ਹੀ ਹੈ, ਜਿਸ ਤਰ੍ਹਾਂ 'ਚਾਨਣ' ਦੀ 'ਅਣਹੋਂਦ' ਨੂੰ ਹੀ 'ਹਨੇਰਾ' ਕਿਹਾ ਜਾਂਦਾ ਹੈ।

ਇਸ ਲਈ 'ਹਉਮੈ' ਦੇ 'ਮਾਰਨ ਜਾਂ ਨਾਸ਼' ਕਰਨ ਦਾ ਸਵਾਲ ਹੀ ਨਹੀਂ, ਬਲਕਿ 'ਹਉਮੈ' ਦੀ 'ਮੈਂ-ਮੇਰੀ' ਦੀ ਭਾਵਨਾਂ ਨੂੰ, 'ਬਦਲਣ' ਦੀ ਹੀ ਲੋੜ ਹੈ। ਜਾਂ ਇਉਂ ਕਹੋ, ਕਿ ਹਉਮੈ ਦੇ 'ਰੋਗੀ-ਬੂਟੇ' ਨੂੰ, ਆਤਮਿਕ 'ਪਿਉਂਦ' ਹੀ ਚਾੜ੍ਹੀ ਜਾ ਸਕਦੀ ਹੈ, ਤਾਂ ਕਿ ਹਉਮੈ ਦੇ ਦੁਖਦਾਈ ਕੰਡਿਆਂ ਵਾਲੇ ਬੂਟੇ ਉਤੇ, ਨੀਵੇਂ, ਮਾਇਕੀ, 'ਕੌੜੇ-ਕੁਸੈਲੇ', ਖੱਟੇ, ਜ਼ਹਿਰੀਲੇ ਫਲਾਂ ਦੀ ਬਜਾਇ, ਮਿੱਠੇ, ਰਸਦਾਇਕ, ਲਾਭਦਾਇਕ, 'ਪ੍ਰੀਤ', ਪ੍ਰੇਮ ਰਸ, ਚਾਓ ਦੇ ਉਤਮ ਦੈਵੀ 'ਫਲ' ਲਗ ਸਕਣ।

ਸਾਡੇ 'ਹਉਮੈਂ-ਵੇੜ੍ਹੇ' ਮਨ ਨੂੰ—

'ਪਿਉਂਦ ਚਾੜ੍ਹਨੀ'
'ਉਲਟੀ ਖੇਲ'

'ਮਤਿ ਬਦਲਣ'
'ਜੀਵਤ-ਮਰੈ'

ਹੋਣਾ ਹੀ, 'ਹਉਮੈਂ' ਰੋਗ ਦਾ ਇਲਾਜ ਹੈ।

ਜਿਨਾਂ ਚਿਰ 'ਹਉਮੈਂ' ਦੀ ਭਾਵਨਾ ਵਲੋਂ 'ਜੀਵਤ-ਮਰੈ' ਹੋ ਕੇ, ਸਾਡੀ 'ਮਤਿ' ਨਹੀਂ ਬਦਲਦੀ, ਸਾਡਾ ਮਨ 'ਹਉਮੈ' ਦੀ 'ਰੰਗਣ' ਨਾਲ 'ਆਪਣੇ ਭਾਣੇ' ਵਿਚ ਹੀ ਵਿਚਰਦਾ ਹੈ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥1 ॥
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ਰਹਾਉ ॥
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥2 ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ (ਪੰਨਾ-560)

ਚਲਦਾ.......



# ਹੁਕਮੁ
## ਭਾਗ–7

ਦੋ ਵਿਅਕਤੀਆਂ ਦੇ 'ਮੇਲ–ਜੋਲ' ਦੀ ਤਾਰ (connection) ਇਕ ਦੂਜੇ ਦੇ ਭਰੋਸੇ ਤੇ ਨਿਰਭਰ ਹੈ, ਜਿਸ ਨਾਲ ਉਨ੍ਹਾਂ ਦੇ ਮਨ 'ਸੁਰ' ਹੁੰਦੇ ਹਨ ਅਤੇ ਉਨ੍ਹਾਂ ਦੀ ਅੰਤ੍ਰੀਵ ਤੌਰ ਤੇ 'ਲੇਵਾ–ਦੇਵੀ' ਹੁੰਦੀ ਹੈ। ਜਦ ਵਿਸ਼ਵਾਸ ਦੀ ਭਾਵਨਾ ਨਾ ਰਹੇ ਜਾਂ 'ਢਿੱਲੀ' ਪੈ ਜਾਵੇ, ਤਾਂ ਉਨ੍ਹਾਂ ਦਾ ਬਾਹਰਲਾ ਮੇਲ–ਜੋਲ (outer-connection) ਓਪਰਾ ਤੇ ਲਾਭਹੀਣ ਹੋ ਜਾਂਦਾ ਹੈ। ਇਹ ਬਾਹਰੋਂ ਤਾਂ ਭਾਵੇਂ ਇਕੱਠੇ ਮਿਲਦੇ ਜੁਲਦੇ ਤੇ ਵਰਤਦੇ ਹੋਣ ਪਰ ਅੰਤ੍ਰੀਵ ਤੌਰ ਤੇ 'ਬੇ–ਸੁਰੇ' ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਅੰਤ੍ਰ–ਮੁਖੀ ਸਾਂਝ ਜਾਂ ਲੇਵਾ–ਦੇਵੀ ਨਹੀਂ ਹੋ ਸਕਦੀ।

ਏਸੇ ਤਰ੍ਹਾਂ ਜਦ 'ਹਉਮੈ' ਦੇ ਭਰਮ–ਭੁਲਾਵੇ ਵਿਚ, ਅਸੀਂ ਅਕਾਲ ਪੁਰਖ ਨੂੰ 'ਭੁੱਲ' ਜਾਂਦੇ ਹਾਂ ਅਤੇ ਉਸ ਦੇ ਇਲਾਹੀ 'ਹੁਕਮ' ਤੋਂ 'ਬੇ–ਸੁਰੇ' ਹੋ ਜਾਂਦੇ ਹਾਂ ਤਾਂ ਸਾਡੀ 'ਭੈ–ਭਾਵਨੀ', 'ਸ਼ਰਧਾ–ਭਾਵਨੀ' ਘਟਦੀ ਜਾਂਦੀ ਹੈ ਅਤੇ ਸਹਿਜੇ–ਸਹਿਜੇ ਅਸੀਂ ਬਿਲਕੁਲ ਅਸ਼ੱਰਧਕ ਹੋ ਕੇ 'ਬੇ–ਮੁੱਖ' ਹੋ ਜਾਂਦੇ ਹਾਂ ਅਤੇ ਇਲਾਹੀ ਪਿਆਰ, ਬਖਸ਼ਿਸ਼ਾਂ, ਗੁਰ–ਪ੍ਰਸਾਦਿ ਆਦਿ ਅਨੇਕਾਂ ਆਤਮਿਕ ਦਾਤਾਂ ਅਤੇ ਬਰਕਤਾਂ ਤੋਂ ਵਾਂਝੇ ਹੋ ਜਾਂਦੇ ਹਾਂ।

ਬਿਜਲੀ ਦੇ 'ਕਰੰਟ' ਤੋਂ, ਅਨੇਕਾਂ ਲਾਭ ਲੈਣ ਲਈ, ਤਾਰਾਂ ਦਾ 'ਮੇਲ' (connection) ਜ਼ਰੂਰੀ ਹੈ। ਏਸੇ ਤਰ੍ਹਾਂ ਅਕਾਲ ਪੁਰਖ ਦੀਆਂ ਬੇਅੰਤ, ਅਪਾਰ, ਸੁਖਦਾਈ ਅਤੇ ਕਲਿਆਣਕਾਰੀ ਦਾਤਾਂ ਅਤੇ ਪ੍ਰੀਤ, ਪ੍ਰੇਮ, ਰਸ, ਚਾਉ ਆਦਿ ਆਤਮਿਕ ਬਖਸ਼ਿਸ਼ਾਂ ਦੇ ਪਾਤਰ ਬਣਨ ਲਈ, ਸਾਡੇ ਮਨ ਦੀਆਂ ਸੁਰਤੀਆਂ ਦੀ 'ਤਾਰ', ਸਾਡੇ ਅੰਤ੍ਰ–ਆਤਮੇ, ਆਤਮਿਕ–ਜੋਤ ਨਾਲ ਜੁੜਨੀ ਚਾਹੀਦੀ ਹੈ ਅਤੇ ਆਪਣੀ 'ਮਰਜ਼ੀ' ਨੂੰ ਇਲਾਹੀ ਸੁਖਦਾਈ ਅਤੇ ਕਲਿਆਣਕਾਰੀ 'ਹੁਕਮ' ਦੀ ਰਵਾਨਗੀ ਨਾਲ ਸੁਰ ਕਰਨਾ ਜ਼ਰੂਰੀ ਹੈ, ਯਾਨੀ—ਹੁਕਮ ਰਜਾਈ ਚਲਣਾ ਲਾਜ਼ਮੀ ਹੈ।

ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥ (ਪੰਨਾ–421)

'ਰਾਗ' ਦੇ ਅਲਾਪ ਲਈ—ਭਿੰਨ–ਭਿੰਨ ਸ਼ਕਲਾਂ ਅਤੇ ਅਕਾਰਾਂ ਵਾਲੇ ਅਨੇਕਾਂ ਸਾਜ਼ਾਂ (musical instruments) ਦੀ ਲੋੜ ਹੁੰਦੀ ਹੈ, ਜਿਨ੍ਹਾਂ ਵਿਚੋਂ ਭਾਂਤ–ਭਾਂਤ ਸੂਖਮ, ਬਰੀਕ ਅਤੇ ਠੁਲੀਆਂ ਆਵਾਜ਼ਾਂ ਨਿਕਲਦੀਆਂ ਹਨ। ਜਦ ਇਨ੍ਹਾਂ ਨੂੰ ਕਿਸੇ ਰਾਗ ਦੇ ਗਾਇਣ

ਲਈ ਵਰਤਿਆ ਜਾਂਦਾ ਹੈ, ਤਾਂ ਉਨ੍ਹਾਂ ਸਾਜ਼ਾਂ ਦੀਆਂ ਭਿੰਨ-ਭਿੰਨ ਆਵਾਜ਼ਾਂ, ਕਿਸੇ ਖ਼ਾਸ 'ਰਾਗ' ਦੇ 'ਲੈਅ' ਅਤੇ ਅਲਾਪ ਵਿਚ 'ਸੁਰ' ਹੋ ਕੇ—ਉਸ ਰਾਗ ਦੀਆਂ ਸੂਖਮ ਤਰਬਾਂ ਦੀ 'ਟੀਸੀ' ਨੂੰ ਜਾ ਛੂੰਹਦੀਆਂ ਹਨ ਅਤੇ ਸਾਡੇ ਮਨ ਨੂੰ ਮੋਹ ਕੇ ਕਿਸੇ ਬਿਸਮਾਦੀ ਅਹਿਲਾਦ ਦਾ 'ਹਲੂਣਾ' ਦੇ ਸਕਦੀਆਂ ਹਨ।

ਜੇਕਰ ਇਸ ਸਮੁੱਚੇ ਰਾਗ ਦੇ ਅਲਾਪ ਵਿਚ ਕਿਸੇ ਇਕ 'ਸਾਜ਼' ਦੀ ਸੁਰ (tune) 'ਬੇ-ਸੁਰੀ' ਹੋ ਜਾਵੇ ਤਾਂ ਸਾਰੇ ਰਾਗ ਦੇ ਅਲਾਪ ਵਿਚ ਵਿਘਨ ਪੈ ਜਾਂਦਾ ਹੈ, ਜੋ 'ਰਾਗੀ' ਲਈ ਅਸਹਿ ਹੁੰਦਾ ਹੈ।

ਏਸੇ ਤਰ੍ਹਾਂ ਕਾਇਨਾਤ ਵਿਚ ਇਲਾਹੀ 'ਹੁਕਮ' ਦੀ ਰਵਾਨਗੀ ਦੀਆਂ ਲਹਿਰਾਂ ਦੁਆਰਾ, ਇਲਾਹੀ 'ਰਾਗ' ਦਾ ਅਲਾਪ ਜਾਂ ਅਨਹਦ ਧੁਨੀ (Divine music) ਸਦੀਵੀ ਵੱਜ ਰਹੀ ਹੈ, ਜਿਸ ਦੇ ਕਰਾਮਾਤੀ ਅਸਰ ਅਤੇ ਪ੍ਰੇਰਨਾ ਨਾਲ ਸਾਰੀ ਕਾਇਨਾਤ, ਸਹਿਜ ਸੁਭਾਇ—

ਉਪਜਦੀ
ਵੱਧਦੀ
ਫੁਲਦੀ
ਖਿੜਦੀ
ਫਲਦੀ
ਲੈਅ

ਹੁੰਦੀ ਰਹਿੰਦੀ ਹੈ ਅਤੇ ਆਪੋ-ਆਪਣੇ 'ਨਾਲ ਲਿਖੇ ਹੁਕਮ' ਵਿਚ ਵਿਚਰਦੀ ਹੋਈ, ਜਨਮ ਸਫਲਾ ਕਰ ਰਹੀ ਹੈ।

ਪਰ ਸਿਰਫ਼ ਇਕ ਇਨਸਾਨੀ ਜੂਨ ਹੈ—ਜੋ ਆਪਣੇ ਭਰਮ-ਭੁਲਾਵੇ ਵਿਚ ਹਉਮੈ-ਵੇੜ੍ਹੀਆਂ ਸਿਆਣਪਾਂ, ਚਾਤਰੀਆਂ, ਏਹੜਾਂ-ਤੇਹੜਾਂ ਦੁਆਰਾ, ਇਸ ਇਲਾਹੀ 'ਹੁਕਮ' ਦੀ ਰਵਾਨਗੀ ਜਾਂ ਭਾਣੇ ਤੋਂ—

ਅਣਜਾਣ
ਬੇ-ਪ੍ਰਵਾਹ
ਅਵੇਸਲੀ
ਬੇ-ਸੁਰੀ
ਬੇ-ਮੁੱਖ
ਮਚਲੀ
ਢੀਠ

ਹੋ ਕੇ, ਆਪਣੇ ਹੀ ਭਾਣੇ ਵਿਚ ਵਿਚਰਦੀ ਹੈ ਅਤੇ ਤ੍ਰਿਸ਼ਨਾ, ਚਿੰਤਾ, ਈਰਖਾ-ਦਵੈਤ ਦੀ ਗੁੱਝੀ ਅੱਗ ਵਿਚ ਸੜ ਰਹੀ ਹੈ।

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ (ਪੰਨਾ-133)

ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ॥ (ਪੰਨਾ-66)

ਇਸ ਤਰ੍ਹਾਂ ਸਿਰਫ਼ ਇਨਸਾਨ ਹੀ ਬੇਅੰਤ ਇਲਾਹੀ ਸੁਖਦਾਈ ਅਤੇ ਕਲਿਆਣਕਾਰੀ ਦਾਤਾਂ ਤੇ ਬਰਕਤਾਂ ਤੋਂ ਵਾਂਝਾ ਜਾ ਰਿਹਾ ਹੈ।

ਸਾਡੀ ਆਪਣੀ ਮਨ-ਮਰਜ਼ੀ ਦਾ ਹਰ ਇਕ —

ਖਿਆਲ
ਸਿਆਣਪ
ਚਾਤਰੀ
ਸਕੀਮ
ਵਿਉਂਤ
ਏਹੜ-ਤੇਹੜ
ਕਰਮ
ਧਰਮ
ਜੋਗ
ਹਠ

ਸਾਨੂੰ 'ਕਰਮ-ਬੱਧ' ਕਰਕੇ ਜਮਾਂ ਦੇ ਵਸ ਪਾਉਂਦਾ ਹੈ ਅਤੇ ਅਸੀਂ ਉਸ ਇਲਾਹੀ ਅਪਾਰ, ਅਭੁੱਲ 'ਹੁਕਮ' ਦੇ ਭਾਣੇ ਦੀ ਰਵਾਨਗੀ ਵਿਚ ਵਿਘਨ ਪਾਉਣ ਦੇ ਦੋਸ਼ੀ ਹੁੰਦੇ ਹਾਂ।

ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ॥ (ਪੰਨਾ-90)

ਇਲਾਹੀ ਮਾਤਾ-ਪਿਤਾ ਨੂੰ ਪਤਾ ਸੀ ਕਿ ਇਨਸਾਨ ਆਪਣੀ ਤੀਖਣ ਬੁੱਧੀ ਦੁਆਰਾ ਸਿਆਣਪਾਂ ਅਤੇ ਉਕਤੀਆਂ-ਜੁਗਤੀਆਂ ਵਿਚ ਗਲਤਾਨ ਹੋ ਕੇ ਆਪਣੇ ਦਾਤੇ, ਪਰਮੇਸ਼ਰ ਨੂੰ ਭੁੱਲ ਸਕਦਾ ਹੈ। ਇਸ ਲਈ ਆਦਿ ਤੋਂ ਹੀ ਪਰਮੇਸ਼ਰ ਨੇ ਸਾਨੂੰ ਬੇ-ਮੁਖਾਂ ਨੂੰ, ਗੁਰ ਪ੍ਰਸਾਦਿ ਦੀ ਨਿੱਘੀ ਗੋਦ ਤੇ ਸੁਖਦਾਈ ਛਤਰ-ਛਾਇਆ ਹੇਠ ਮੁੜ ਲਿਆਉਣ ਲਈ, ਧੁਰੋਂ, ਗੁਰੂ ਅਵਤਾਰ, ਗੁਰਮੁਖ-ਪਿਆਰੇ, ਮਹਾਂ-ਪੁਰਖ, ਲੋੜ ਅਨੁਸਾਰ ਜਗ ਵਿਚ ਭੇਜੇ ਅਤੇ ਉਨਾਂ ਨੇ ਉਸ ਵਕਤ ਦੀ ਹਾਲਤ ਅਨੁਸਾਰ, ਭਿੰਨ-ਭਿੰਨ ਬੋਲੀਆਂ ਵਿਚ ਜਗਤ ਜੀਵਾਂ ਨੂੰ ਪ੍ਰਮਾਰਥ ਵੱਲ ਪ੍ਰੇਰਨ ਲਈ ਉਪਦੇਸ਼ ਦਿਤੇ।

ਇਹ ਸਭ ਕੁਝ ਪ੍ਰੇਮ-ਪੁਰਖ, ਅਕਾਲ-ਪੁਰਖ ਦੇ ਆਪਣੇ ਬੱਚਿਆਂ, ਜੀਵਾਂ ਲਈ ਅਤਿਅੰਤ 'ਪਿਆਰ ਭਾਵਨਾ' ਦਾ —

ਬਿਰਦ

ਅੰਗਿ
ਮਿਹਰ
ਬਖਸ਼ਿਸ਼
ਗੁਰ-ਪ੍ਰਸਾਦਿ
ਪ੍ਰਗਟਾਵਾ
ਵਿਕਾਸ
ਪ੍ਰਤੀਕ ਹੈ।

ਦੁਨਿਆਵੀ ਮਾਂ ਦੇ ਹਿਰਦੇ ਵਿਚ ਆਪਣੇ ਜਾਏ ਬੱਚੇ ਲਈ ਅਥਾਹ ਪਿਆਰ ਹੁੰਦਾ ਹੈ ਤੇ ਉਹ ਆਪਣੇ ਬੱਚੇ ਦੇ ਵਿਛੋੜੇ ਨੂੰ ਸਹਿ ਨਹੀਂ ਸਕਦੀ ਤੇ ਆਪਣੇ 'ਗੁਆਚੇ ਬੱਚੇ' ਦੀ ਸੂਹ ਲੈਂਦੀ ਰਹਿੰਦੀ ਹੈ ਤੇ ਉਸ ਨੂੰ ਮੁੜ ਆਪਣੇ ਗਲ ਲਾ ਕੇ, ਆਪਣੀ ਗੋਦ ਦਾ ਨਿੱਘਾ ਪਿਆਰ ਤੇ ਸੁਖ ਦੇਣ ਲਈ ਲੋਚਦੀ ਤੇ ਤਾਂਘਦੀ ਰਹਿੰਦੀ ਹੈ ਅਤੇ ਆਪਣੇ ਬੱਚੇ ਵੱਲ ਪਿਆਰ ਸੁਨੇਹੜੇ ਭੇਜ ਕੇ ਉਸ ਨੂੰ ਮੁੜ ਆਪਣੇ ਵੱਲ ਪ੍ਰੇਰਦੀ ਤੇ ਖਿੱਚਦੀ ਰਹਿੰਦੀ ਹੈ।

ਏਸੇ ਤਰ੍ਹਾਂ ਸਾਡੀ ਇਲਾਹੀ 'ਮਾਤਾ'—ਪਰਮੇਸ਼ਰ ਭੀ, ਆਪਣੀ ਉੱਮਤ, ਬੱਚਿਆਂ ਦੇ ਵਿਛੋੜੇ ਨੂੰ ਸਹਾਰ ਨਹੀਂ ਸਕਦੀ। ਏਸੇ ਲਈ ਕਾਇਨਾਤ ਦੇ ਜ਼ੱਰੇ ਜ਼ੱਰੇ ਦੇ ਅੰਤ੍ਰੀਵ 'ਜੀਵਨ-ਤਤ'—ਆਤਮਾ, ਵਿਚ ਆਪਣੇ ਪਿਆਰ ਦੀ ਤਾਂਘ, ਖਿੱਚ ਦੀ ਅੰਸ਼ ਪ੍ਰਵੇਸ਼ ਕਰ ਦਿੱਤੀ ਹੈ। ਜਿਸ ਦੁਆਰਾ 'ਜੀਵ' ਨੂੰ ਆਪਣੀ ਇਲਾਹੀ ਮਾਂ—ਅਕਾਲ ਪੁਰਖ ਵੱਲ ਅਣਜਾਣੇ ਸਹਿਜ-ਸੁਭਾਇ ਹੀ ਖਿੱਚ ਪੈਂਦੀ ਰਹਿੰਦੀ ਹੈ। ਜਿਉਂ ਜਿਉਂ ਜੀਵ ਦਾ 'ਹਉਮੈ' ਦਾ ਛੌੜ ਪਤਲਾ ਹੁੰਦਾ ਜਾਂਦਾ ਹੈ, ਜੀਵ ਦੀ ਆਪਣੇ ਕੇਂਦਰ ਵੱਲ, 'ਅੰਤ੍ਰ-ਆਤਮੇ' ਖਿੱਚ ਵਧਦੀ ਜਾਂਦੀ ਹੈ।

ਇਹ ਆਤਮਿਕ ਪਿਆਰ ਦੀ 'ਖਿੱਚ' ਜਾਂ 'ਤਾਰ' ਜਾਂ 'ਕਾਂਖੀ' ਦੁਵੱਲੀ ਹੈ। ਇਕ ਪਾਸੇ ਅਕਾਲ ਪੁਰਖ ਆਪ ਆਪਣੀ ਅੰਸ਼ ਨੂੰ ਆਪਣੇ ਵੱਲ ਆਪਣੇ ਇਲਾਹੀ ਪਿਆਰ ਨਾਲ ਖਿੱਚ ਰਿਹਾ ਹੈ—ਦੂਜੇ ਪਾਸੇ ਜੀਵ ਆਪਣੇ ਕੇਂਦਰ, ਪਰਮੇਸ਼ਰ ਵੱਲ, ਅਣਜਾਣੇ ਅਤੇ ਸਹਿਜ ਸੁਭਾਇ ਖਿੱਚਿਆ ਜਾ ਰਿਹਾ ਹੈ।

ਇਸ ਵਿਚਾਰ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ—

ਮੂ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥ (ਪੰਨਾ-827)

ਮਾਈ ਮੇਰੇ ਮਨ ਕੀ ਪਿਆਸ ॥
ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ
ਦਰਸਨ ਦੇਖਨ ਕਉ ਧਾਰੀ ਮਨਿ ਆਸ ॥ (ਪੰਨਾ-716)

ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ (ਪੰਨਾ-1120)

ਇਹ—

ਪਿਆਰ ਖਿੱਚ
ਪ੍ਰੀਤ ਡੋਰੀ
ਪ੍ਰੇਮ ਬ੍ਰਿਹੋਂ
ਪ੍ਰੇਮ–ਚਾਉ
ਪ੍ਰੇਮ–ਯਾਦ
ਪ੍ਰੇਮ–ਤਾਰ

ਅਕਾਲ ਪੁਰਖ ਦੀ ਅਥਾਹ—

ਮਿਹਰ
ਬਖਸ਼ਿਸ਼
ਗੁਰ ਪ੍ਰਸਾਦਿ
ਪ੍ਰਿਮ–ਪਿਆਲਾ
ਪ੍ਰਿਮ–ਖੇਲ
ਪ੍ਰੇਮ ਸਵੈਪਨਾ
ਨਦਰਿ ਕਰਮੁ

ਦਾ ਪ੍ਰਤੀਕ ਹੈ, ਜੋ ਹਰ ਇਕ 'ਜੀਵ' ਦੇ ਅੰਤ੍ਰ–ਆਤਮੇ ਨਾਲ ਲਿਖਿਆ ਹੋਇਆ ਹੈ। ਇਹ ਨਾਲ ਲਿਖਿਆ 'ਹੁਕਮ' ਹਰ ਜੀਵ ਲਈ—

ਜੀਵਨ ਸੇਧ ਹੈ
ਨਿੱਜੀ ਧਰਮ ਹੈ
ਮੁਕੰਮਲ ਕਾਨੂੰਨ ਹੈ
ਲੋਕ ਸੁਖੀਆ ਹੈ
ਪ੍ਰਲੋਕ ਸੁਹੇਲਾ ਹੈ
ਅੰਤ੍ਰ–ਆਤਮੇ ਬੀਜ ਹੈ
ਅੰਦਰੋਂ ਉਪਜਿਆ ਹੈ
ਓਤ–ਪੋਤ ਲਪਟਾਇਆ ਹੈ
ਰਵਿ ਰਹਿਆ ਭਰਪੂਰ ਹੈ
ਬਾਹਰਲੇ ਧਰਮਾਂ ਤੋਂ ਆਜ਼ਾਦ ਹੈ
ਕਰਮ–ਕਾਂਡਾਂ ਤੋਂ ਬਰੀ ਹੈ
ਬੁੱਧੀ ਦੀ ਪਕੜ ਤੋਂ ਪਰ੍ਹੇ ਹੈ
ਬਖਸ਼ਿਸ਼ ਹੈ

ਗੁਰ ਪ੍ਰਸਾਦਿ ਹੈ
ਅਬੁੱਝ ਹੈ
ਗੁਪਤ ਹੈ
ਅਪਾਰ ਹੈ
ਅਭੁੱਲ ਹੈ
ਨਾਮ ਹੈ।

ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥ (ਪੰਨਾ-1361)

ਚੌਰਾਸੀ ਲੱਖ ਜੂਨਾਂ, ਆਪੋ ਆਪਣੇ 'ਨਾਲ ਲਿਖੇ ਹੁਕਮ' ਦੀ ਰਜ਼ਾ ਵਿਚ ਚਲਦੀਆਂ ਹੋਈਆਂ ਅਭੋਲ ਅਤੇ ਸਹਿਜ-ਸੁਭਾਇ, ਆਪਣੇ ਕੇਂਦਰ ਪਰਮੇਸ਼ਰ ਵੱਲ ਸਰਕਦੀਆਂ ਹੋਈਆਂ ਆਪਣਾ ਜੀਵਨ ਪੰਧ ਮੁਕਾ ਰਹੀਆਂ ਹਨ। ਇਸ ਤਰ੍ਹਾਂ ਉਨ੍ਹਾਂ ਦੀ ਆਤਮਿਕ ਤਰੱਕੀ ਹੋ ਰਹੀ ਹੈ। ਇਹੋ ਹੀ ਉਨ੍ਹਾਂ ਦਾ ਅੰਤ੍ਰ-ਮੁੱਖੀ 'ਨਾਲ ਲਿਖਿਆ' ਨਿੱਜੀ ਧਰਮ ਹੈ। ਉਨ੍ਹਾਂ ਦੇ ਕਲਿਆਣ ਲਈ ਕਿਸੇ ਬਾਹਰਲੇ ਧਰਮ ਜਾਂ ਮਜ਼ਹਬ ਦੀ ਲੋੜ ਨਹੀਂ ਅਤੇ ਨਾ ਹੀ ਕਿਸੇ ਪ੍ਰਚਾਰ ਦੀ।

ਪਰ ਇਹ 'ਉਲਟੀ ਖੇਲ ਪ੍ਰਿਮ' ਕੀ—ਛੂਹ ਮੰਤਰ ਨਾਲ ਪ੍ਰਾਪਤ ਨਹੀਂ ਹੋ ਸਕਦੀ।

ਏਹ ਉਲਟੀ ਆਤਮਿਕ ਖੇਲ ਔਖੀ ਤੇ ਦੇਰ ਪਾ ਜ਼ਰੂਰ ਹੈ, ਪਰ ਉਚੀ-ਸੁੱਚੀ, 'ਜਿਉਂਦੀ-ਜਾਗਦੀ' ਸਾਧ ਸੰਗਤ ਅਤੇ ਗੁਰੂ ਦੀ ਕਿਰਪਾ ਦੁਆਰਾ ਸੌਖੀ ਹੋ ਜਾਂਦੀ ਹੈ।

ਉਤਮ ਦੈਵੀ-ਸੰਗਤ ਦੀ ਪਿਉਂਦ ਚਾੜ੍ਹਨ ਨਾਲ ਸਾਡਾ ਮਨ, ਮਤਿ, ਬੁੱਧੀ ਅਤੇ ਅੰਤਿਸ਼ਕਰਨ ਦੇ—

ਤੱਤ
ਅੰਸ਼
ਰੰਗਣ
ਖਿਆਲ
ਭਾਵਨਾ

ਸ਼ਰਧਾ
ਵਲਵਲੇ
ਮਰਜ਼ੀ
ਰੀਝਾਂ
ਚਾਉ
ਉਮੰਗ

ਜੋਸ਼
ਸੁਆਦ
ਸਿਆਣਪਾਂ
ਉਕਤੀਆਂ
ਜੁਗਤੀਆਂ
ਕਰਮ
ਆਦਤਾਂ
ਜੀਵਨ
ਭਾਗ

ਸਭ ਕੁਝ ਉਕਾ ਹੀ ਬਦਲ ਜਾਂਦੇ ਹਨ।

ਇਸ ਗੁਰਮਤਿ ਦੀ ਉਲਟੀ ਖੇਲ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ—

ਅਪ੍ਰਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ॥
ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ॥1॥
ਜਉ ਕਿਰਪਾ ਗੋਬਿੰਦ ਭਈ ॥ (ਪੰਨਾ–402)

ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥ (ਪੰਨਾ–339)

ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥ (ਪੰਨਾ–1329)

ਜਿਸ ਤਰ੍ਹਾਂ ਮੋਮਬਤੀ ਜਾਂ ਦੀਵੇ ਦੀ ਮੱਧਮ ਜਿਹੀ ਲੋਅ ਦੀ ਹਸਤੀ, ਸੂਰਜ ਦੀ ਤੀਖਣ ਰੌਸ਼ਨੀ ਨਾਲ ਮਾਤ ਪੈ ਜਾਂਦੀ ਹੈ ਅਤੇ 'ਲੈਅ' ਹੋ ਜਾਂਦੀ ਹੈ ਉਸੇ ਤਰ੍ਹਾਂ ਮਾਇਆ ਦੇ ਅੰਧ ਗੁਬਾਰ ਵਿਚ ਜਦ ਸਾਡੇ ਅੰਤ੍ਰ–ਆਤਮੇ ਗੁਰੂ ਕ੍ਰਿਪਾ ਦੁਆਰਾ, ਨਾਮ ਦਾ ਪ੍ਰਕਾਸ਼ ਹੁੰਦਾ ਹੈ ਤਾਂ ਸਾਡਾ ਮਨ ਇਸ ਅਲੌਕਿਕ ਆਤਮਿਕ ਪ੍ਰਕਾਸ਼ ਦੇ ਤੇਜ਼ ਨਾਲ ਇਤਨਾ ਚੁੰਧਿਆ ਜਾਂਦਾ ਹੈ ਕਿ ਸਾਡੇ ਮੂੰਹ ਵਿਚੋਂ ਕਿਸੇ ਬਿਸਮਾਦੀ ਅਵਸਥਾ ਵਿਚ ਆਪ–ਮੁਹਾਰੇ ਇਹ ਪੰਗਤੀ ਨਿਕਲਦੀ ਹੈ—

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥ (ਪੰਨਾ–1138)

ਇਹੋ ਜਿਹੇ ਬਿਸਮਾਦੀ ਆਤਮਿਕ ਝਲਕਾਰੇ ਦਾ ਸਾਡੇ ਮਨ, ਬੁੱਧੀ ਉਤੇ ਅਲੌਕਿਕ, ਬਿਸਮਾਦੀ ਅਸਰ ਹੁੰਦਾ ਹੈ ਕਿ ਜੀਵ ਵਜਦ ਵਿਚ ਆ ਕੇ ਕਹਿ ਉਠਦਾ ਹੈ—

ਦਰਸਨ ਦੇਖਤ ਹੀ ਸੁਧ ਕੀ ਨ ਸੁਧਿ ਰਹੀ

ਬੁਧਿ ਕੀ ਨ ਬੁਧਿ ਰਹੀ ਮਤਿ ਮੈਂ ਨ ਮਤਿ ਹੈ।
ਸੁਰਤਿ ਮੈਂ ਨ ਸੁਰਤਿ ਅਉ ਧਯਾਨ ਮੈਂ ਨ ਧਿਯਾਨ ਰਹਯੋ
ਗਿਯਾਨ ਮੈ ਨ ਗਯਾਨ ਰਹਯੋ ਗਤਿ ਮੈਂ ਨ ਗਤਿ ਹੈ।
ਧੀਰਜ ਕੋ ਧੀਰਜੁ ਗਰਬ ਕੋ ਗਰਬ ਗਯੋ
ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ।
ਅਦਭੁਤ ਪਰਮਦਭੁਤ ਬਿਸਮੈ ਬਿਸਮੁ
ਅਸਚਰਜੈ ਅਸਚਰਜ ਅਤਿ ਅਤਿ ਹੈ। (ਕ. ਭਾ. ਗੁ.-9)

ਅਬ ਮੋਹਿ ਜੀਵਨ ਪਦਵੀ ਪਾਈ।। (ਪੰਨਾ-1000)

ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ।। (ਪੰਨਾ-1226)

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ।।
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ।। (ਪੰਨਾ-331)

ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ।।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ।। (ਪੰਨਾ-1350)

ਆਤਮ ਪ੍ਰਕਾਸ਼ ਦੁਆਰਾ ਜੀਵ ਨੂੰ ਪਹਿਲੀ ਵਾਰ ਅੰਤ੍ਰ-ਆਤਮੇ ਅਨੁਭਵ ਹੁੰਦਾ ਹੈ ਕਿ ਜਿਸ ਹਉਮੈ ਦੀ ਹੰਗਤਾ ਜਾਂ 'ਗੁਮਾਨ' ਨੂੰ ਜਨਮਾਂ-ਜਨਮਾਂ ਤੋਂ ਪੱਠੇ ਪਾ ਪਾ ਕੇ ਪਾਲਿਆ ਪੋਸਿਆ ਤੇ ਪ੍ਰਫੁਲਤ ਕੀਤਾ ਸੀ ਉਹ ਹਉਮੈ ਬਿਲਕੁਲ ਝੂਠ, ਕੂੜ, 'ਦੂਜਾ ਭਾਵ' ਹੀ ਸੀ, ਜਿਸ ਦੇ ਭਰਮ-ਭੁਲਾਵੇ ਵਿਚ 'ਮੈਂ-ਮੇਰੀ' ਦੇ ਕੁੜਾਵੇ ਦਾਵੇ ਕਰਦਾ ਹੋਇਆ ਆਪਣੀ ਮਨ ਮਰਜ਼ੀ ਨਾਲ ਆਪਣੇ ਹੀ ਭਾਣੇ ਵਿਚ ਵਿਚਰਦਾ ਹੋਇਆ, ਆਪਣਾ ਅਮੋਲਿਕ ਜੀਵਨ ਅਜਾਈਂ ਗਵਾ ਰਿਹਾ ਸੀ।

ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ।। (ਪੰਨਾ-1138)

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ।। (ਪੰਨਾ-133)

ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ।। (ਪੰਨਾ-468)

ਹਉ ਵਿਚਿ ਸਚਿਆਰੁ ਕੂੜਿਆਰੁ ।।
ਹਉ ਵਿਚਿ ਪਾਪ ਪੁੰਨ ਵੀਚਾਰੁ ।। (ਪੰਨਾ-466)

ਪੂਰੇ ਗੁਰ ਕਾ ਹੁਕਮੁ ਨ ਮੰਨੈ
ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ।। (ਪੰਨਾ-303)

ਏਸੇ ਕਰਕੇ ਗੁਰਬਾਣੀ ਵਿਚ ਇਉਂ ਤਾੜਨਾ ਕੀਤੀ ਗਈ ਹੈ—

ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ (ਪੰਨਾ–646)

ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥ (ਪੰਨਾ–281)

ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥ (ਪੰਨਾ–51)

ਮਨ ਮੇਰੇ ਭੂਲੇ ਕਪਟੁ ਨ ਕੀਜੈ ॥
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ (ਪੰਨਾ–656)

ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥ (ਪੰਨਾ–546)

ਉਪਰਲੀਆਂ ਵਿਚਾਰਾਂ ਵਿਚ ਸਪਸ਼ਟ ਕੀਤਾ ਜਾ ਚੁਕਿਆ ਹੈ ਕਿ ਹਉਮੈ–ਵੇੜ੍ਹੇ ਮਨ ਨੂੰ—

ਬਦਲਣ ਲਈ
ਪਿਉਂਦ ਲਾਉਣ ਲਈ
ਮੈਂ–ਮੇਰੀ ਦੀ 'ਹੰਗਤਾ' ਮਿਟਾਉਣ ਲਈ
ਬੁੱਧ ਬਦਲੀ ਸਿਧ ਪਾਈ ਲਈ
'ਮਤਿ ਬਦਲਣ' ਲਈ
'ਉਲਟੀ ਪ੍ਰਿਮ ਖੇਲ' ਲਈ
ਹਉਮੈ ਦੀ ਗੁਲਾਮੀ ਤੋਂ ਛੁਟਣ ਲਈ
ਹੁਕਮ ਰਜਾਈ ਚਲਣ ਲਈ

1. ਉਚੀ–ਸੁੱਚੀ, ਜਿਉਂਦੀ ਜਾਗਦੀ 'ਸਾਧ–ਸੰਗਤ'
2. ਅੰਤ੍ਰ–ਆਤਮੇ ਨਾਮ ਸਿਮਰਨ,—ਅਥਵਾ 'ਸ਼ਬਦ ਦੀ ਕਮਾਈ'
3. ਗੁਰ ਪ੍ਰਸਾਦਿ—ਨਦਰਿ ਕਰਮ

ਦੀ ਲੋੜ ਹੈ।

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ (ਪੰਨਾ–1369)

ਅਨੁਸਾਰ ਸੰਗਤ ਜਾਂ ਕੁਸੰਗਤ ਹੀ ਸਾਡੇ ਮਨ ਨੂੰ ਚੰਗੀ ਜਾਂ ਮਾੜੀ 'ਰੰਗਣ' ਚਾੜ੍ਹਦੀ ਹੈ।

ਜਦ ਬੂਟੇ ਨੂੰ 'ਪਿਉਂਦ' ਚਾੜ੍ਹੀ ਜਾਂਦੀ ਹੈ ਤਾਂ ਬੂਟੇ ਵਿਚ 'ਜੀਵਨ–ਰੌ' ਤਾਂ ਉਹੀ ਹੁੰਦੀ ਹੈ, ਪਰ ਉਸ 'ਜੀਵਨ–ਰੌ' ਉਤੇ ਕੋਈ ਹੋਰ ਰੰਗਣ ਚੜ੍ਹ ਜਾਂਦੀ ਹੈ। ਏਸੇ ਤਰ੍ਹਾਂ 'ਨਲਕੇ' ਵਿਚ ਪਾਣੀ ਤਾਂ ਉਹੀ ਵਗਦਾ ਹੈ, ਪਰ ਠੰਢੀ–ਤੱਤੀ ਟੈਂਕੀ ਵਿਚੋਂ ਲੰਘਦਾ ਹੋਇਆ ਉਹ

ਪਾਣੀ ਠੰਢਾ-ਤੱਤਾ ਹੋ ਜਾਂਦਾ ਹੈ।

ਇਸ ਲਈ ਸਾਡੀ ਮਤਿ, ਬੁੱਧੀ ਬਦਲਣ, ਜਾਂ ਇਸ ਨੂੰ ਇਲਾਹੀ ਗੁਰਮਤਿ ਦੀ 'ਪਿਉਂਦ' ਚਾੜ੍ਹਨ ਲਈ, ਜਿਉਂਦੀ-ਜਾਗਦੀ 'ਸਾਧ-ਸੰਗਤ' ਅਥਵਾ ਬਖਸ਼ੇ ਹੋਏ ਆਤਮ-ਜੀਵਨ ਵਾਲੇ ਗੁਰਮੁਖਾਂ ਦੀ ਸੰਗਤ ਅਤੇ ਸੇਵਾ—ਅਤੀ ਸਹਾਇਕ ਹੁੰਦੀ ਹੈ।

ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ (ਪੰਨਾ-651)

ਮਹਾ ਪਵਿਤ੍ਰ ਸਾਧ ਕਾ ਸੰਗੁ ॥
ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥ (ਪੰਨਾ-392-93)

ਕਰਮ ਧਰਮ ਇਹੁ ਤਤੁ ਗਿਆਨੁ ॥
ਸਾਧਸੰਗਿ ਜਪੀਐ ਹਰਿ ਨਾਮੁ ॥ (ਪੰਨਾ-866)

ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥ (ਪੰਨਾ-521)

ਹਰ ਕਰਮ ਪਿਛੇ ਇੱਛਾ ਹੁੰਦੀ ਹੈ।
ਹਰ ਇੱਛਾ ਪਿਛੇ ਕੋਈ ਭਾਵਨਾ ਹੁੰਦੀ ਹੈ।
ਇੱਛਾ ਦੀ ਪੂਰਤੀ ਲਈ ਹਰਕਤ ਕੀਤੀ ਜਾਂਦੀ ਹੈ।
ਹਰਕਤ ਨੂੰ ਪ੍ਰੇਰਨਾ 'ਭਾਵਨਾ' ਤੋਂ ਮਿਲਦੀ ਹੈ।
ਪ੍ਰੇਰਨਾ ਜਾਂ ਉਕਸਾਹਟ ਅਨੁਸਾਰ ਕਰਮ ਕੀਤੇ ਜਾਂਦੇ ਹਨ।

ਉਕਸਾਹਟ ਦੇ ਪਿਛੇ ਜੋ ਭਾਵਨਾ ਹੁੰਦੀ ਹੈ, ਉਸ ਨੂੰ 'ਮਨ ਮਰਜ਼ੀ' ਜਾਂ 'ਆਪਣਾ ਭਾਣਾ' ਕਿਹਾ ਜਾਂਦਾ ਹੈ। ਹਰ ਇਕ ਜੀਵ ਦੀ 'ਭਾਵਨਾ' ਉਸ ਦੇ ਪਿਛਲੇ ਸੰਸਕਾਰਾਂ, ਅਤੇ ਇਸ ਜਨਮ ਦੀ 'ਸੰਗਤ' ਦੀ 'ਰੰਗਤ' ਅਨੁਸਾਰ ਹੁੰਦੀ ਹੈ। ਏਸੇ ਕਾਰਣ ਸਾਡੀਆਂ ਭਾਵਨਾਵਾਂ ਵੱਖਰੀਆਂ-ਵੱਖਰੀਆਂ ਹੁੰਦੀਆਂ ਹਨ।

ਇਸ ਮਨ ਦੀਆਂ ਭਾਵਨਾਵਾਂ ਦੀ 'ਭਿੰਨਤਾ' ਕਾਰਣ ਸਾਡੇ ਖਿਆਲਾਂ, ਕਰਮਾਂ ਦਾ ਟਾਕਰਾ ਹੋ ਜਾਂਦਾ ਹੈ। ਇਹੋ ਵਜਾਹ ਹੈ ਕਿ ਸਾਰੀ ਸ੍ਰਿਸ਼ਟੀ ਅੰਦਰ ਸਾਡੇ ਖਿਆਲਾਂ, ਕਰਮਾਂ, ਭਾਵਨਾਵਾਂ, ਨਿਸਚਿਆਂ ਵਿਚ ਮੱਤ-ਭੇਦ ਹੈ। ਜਿਸ ਕਾਰਣ, ਘਰਾਂ ਵਿਚ, ਭਾਈਚਾਰੇ ਵਿਚ, ਧਰਮਾਂ ਵਿਚ, ਇੰਨੇ ਮੱਤ-ਭੇਦ, ਵਾਦ-ਵਿਵਾਦ, ਲੜਾਈਆਂ, ਝਗੜੇ ਹੁੰਦੇ ਰਹਿੰਦੇ ਹਨ ਅਤੇ ਖਲਕਤ ਦੁਖੀ ਹੋ ਰਹੀ ਹੈ।

ਸਾਡੀ ਇਸ ਭਿਆਨਕ ਅਧੋਗਤੀ ਦਾ ਕਾਰਣ ਇਹ ਹੈ ਕਿ ਅਸੀਂ ਹਉਮੈ ਦੇ ਭਰਮ-ਭੁਲਾਵੇ ਵਿਚ, ਆਪੋ-ਆਪਣੇ ਖਿਆਲ, ਭਾਵਨਾਵਾਂ, ਨਿਸਚਿਆਂ ਅਨੁਸਾਰ ਆਪਣੀ ਹੀ ਮਨ-ਮਰਜ਼ੀ ਕਰਦੇ ਹਾਂ, ਅਰਥਾਤ 'ਆਪਣੇ ਹੀ ਭਾਣੇ' ਵਿਚ ਚਲਦੇ ਹਾਂ।

ਜਿਸ ਦਾ ਨਤੀਜਾ ਜੋ ਮੈ ਕੀਆ ਸੋ ਮੈ ਪਾਇਆ ਅਨੁਸਾਰ ਹੀ ਭੁਗਤਣਾ ਪੈਂਦਾ ਹੈ।

ਗੁਰਬਾਣੀ ਵਿਚ ਸਾਡੀ ਇਸ ਹਾਲਤ ਨੂੰ ਇਉਂ ਬਿਆਨ ਕੀਤਾ ਹੈ—

ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ (ਪੰਨਾ-560)

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥ (ਪੰਨਾ-37)

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਪੰਨਾ-601)

ਉਪਰਲੀ ਪੰਗਤੀ ਵਿਚ ਜਿਥੇ ਆਪੋ-ਆਪਣੇ ਭਾਣੇ ਵਿਚ ਚਲਣ ਦੇ ਨਤੀਜੇ ਦੀ ਬਾਬਤ ਤਾੜਨਾ ਕੀਤੀ ਗਈ ਹੈ, ਉਥੇ ਸਾਨੂੰ ਪ੍ਰੇਰਨਾ ਕੀਤੀ ਗਈ ਹੈ ਕਿ "ਸਤਿਗੁਰ ਕੈ ਭਾਣੇ ਚਲ।"

ਰਹੈ ਰਜਾਈ ਹੁਕਮੁ ਪਛਾਣੈ ॥ (ਪੰਨਾ-832)

ਅਸੀਂ ਜਨਮਾਂ-ਜਨਮਾਂਤਰਾਂ ਤੋਂ ਹਉਮੈਂ-ਵੇੜ੍ਹੇ ਮਨ ਦੀ ਪ੍ਰੇਰਨਾ ਵਿਚ, ਆਪਣੀ ਹੀ ਮਨ-ਮਰਜ਼ੀ ਕਰਦੇ ਆਏ ਹਾਂ। ਇਸ ਲਈ ਜਿੰਨਾ ਚਿਰ ਸਾਡੀ 'ਹਉਮੈ' ਦਾ 'ਅਭਾਵ' ਨਹੀਂ ਹੁੰਦਾ ਅਤੇ ਅਸੀਂ ਇਲਾਹੀ 'ਹੁਕਮੁ' ਨੂੰ ਅੰਤ੍-ਆਤਮੇ 'ਅਨੁਭਵ' ਦੁਆਰਾ ਨਹੀਂ ਬੁਝਦੇ ਜਾਂ ਪਹਿਚਾਨਦੇ, ਸਾਡੀ ਆਪਣੇ ਭਾਣੇ ਦੀ ਰਵਾਨਗੀ ਦਾ ਵੇਗ—ਏਸੇ ਤਰ੍ਹਾਂ ਸਹਿਜ-ਸੁਭਾਇ, ਅਵੱਸ਼ ਹੀ ਚਲਦਾ ਰਹੇਗਾ ਅਤੇ ਅਸੀਂ ਜਮਾਂ ਦੇ ਵਸ ਪੈ ਕੇ ਦੁਖੀ ਹੁੰਦੇ ਰਹਾਂਗੇ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥ (ਪੰਨਾ-400)

ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ॥ (ਪੰਨਾ-1091)

ਇਸ ਪੰਗਤੀ ਅਨੁਸਾਰ—ਆਪਣੇ ਭਾਣੇ ਵਿਚੋਂ ਨਿਕਲ ਕੇ,

ਇਲਾਹੀ ਭਾਣੇ ਵਿਚ ਆਉਣ ਲਈ,

ਸਤਿਗੁਰੂ ਦੀ ਸ਼ਰਣੀ ਆਉਣਾ ਲਾਜ਼ਮੀ ਹੈ।

ਸਾਨੂੰ ਤਾਂ ਇਹ ਭੀ ਸੋਝੀ ਨਹੀਂ ਹੋਈ ਕਿ ਆਪਣੇ ਭਾਣੇ ਤੇ 'ਸਤਿਗੁਰ ਦੇ ਭਾਣੇ' ਵਿਚ ਕੀ 'ਫ਼ਰਕ' ਹੈ। ਅਸੀਂ ਤਾਂ ਆਪਣੇ ਭਾਣੇ, ਅਥਵਾ ਆਪਣੀ ਮਨ-ਮਰਜ਼ੀ ਨੂੰ ਹੀ 'ਹੁਕਮ' ਸਮਝੀ ਬੈਠੇ ਹਾਂ। ਭਾਵੇਂ ਅਸੀਂ ਗੁਰਬਾਣੀ ਵਿਚ ਨਿਤਾ-ਪ੍ਰਤੀ ਇਲਾਹੀ ਹੁਕਮ ਦੀ ਬਾਬਤ ਪੜ੍ਹਦੇ, ਸੁਣਦੇ, ਗਾਇਣ ਕਰਦੇ ਹਾਂ, ਪਰ ਫੇਰ ਵੀ ਸਾਨੂੰ ਹੁਕਮ ਦੀ ਬਾਬਤ ਅਜੇ ਕੋਈ ਸੋਝੀ ਨਹੀਂ ਆਈ ਅਤੇ ਨਾ ਹੀ ਹੁਕਮ ਨੂੰ—

ਸਮਝਣ

ਅਨੁਭਵ ਕਰਣ
ਬੁਝਣ
ਸੀਝਣ
ਪਹਿਚਾਨਣ

ਦੀ ਲੋੜ ਹੀ ਮਹਿਸੂਸ ਕਰਦੇ ਹਾਂ, ਉੱਦਮ ਤਾਂ ਕੀ ਕਰਨਾ ਸੀ!

ਬਾਣੀ ਵਿਚ ਦਰਜ 'ਹੁਕਮ' 'ਭਾਣੇ' ਦੀ ਬਾਬਤ ਅਸੀਂ ਜੋ ਵਿਆਖਿਆ ਕਥਾ ਕਰਦੇ ਹਾਂ, ਉਹ—

ਸੁਣੇ-ਸੁਣਾਏ
ਪੜ੍ਹੇ-ਪੜ੍ਹਾਏ
ਸਮਝੇ-ਸਮਝਾਏ
ਮਨ ਘੜਤ ਕਲਪਨਾ
ਫੋਕੀ ਫਿਲੌਸਫੀ
ਮਾਨਸਿਕ ਢਕੌਂਸਲੇ
ਖੁਸ਼ਕ ਸੁਕਾ ਗਿਆਨ

ਹੀ ਹੈ, ਕਿਉਂਕਿ ਗੁਰਬਾਣੀ ਦੀ ਇਸ ਕਸਵੱਟੀ—

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪੰਨਾ-1)

ਹੁਕਮੈ ਬੂਝੈ ਤਤੁ ਪਛਾਣੈ ॥ (ਪੰਨਾ-1289)

ਤੇ ਅਸੀਂ ਸਹੀ ਨਹੀਂ ਉਤਰਦੇ।

ਪਾਠ, ਕੀਰਤਨ, ਕਥਾ, ਵਾਰਤਾ ਕਰਦਿਆਂ ਹੋਇਆਂ ਭੀ, ਅਸੀਂ 'ਹਉਮੈ' ਦੇ ਭਰਮ ਭੁਲਾਵੇ ਵਿਚੋਂ ਨਹੀਂ ਨਿਕਲ ਸਕੇ ਅਤੇ ਹਉਮੈ ਦੇ ਅੰਧ-ਗੁਬਾਰ ਵਿਚ ਹੀ ਵਿਚਰਦੇ ਹਾਂ।

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥
ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥ (ਪੰਨਾ-158)

ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ (ਪੰ.-642)

ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥ (ਪੰਨਾ-1423)

ਹਉਮੈ ਬੂਝੈ ਤਾ ਦਰੁ ਸੂਝੈ ॥ (ਪੰਨਾ-466)

ਇਕੋ 'ਨੁਕਤਾ' 'ਹਉਮੈ' 'ਬੁੱਝਣ' ਦਾ ਹੈ। ਦਿਮਾਗੀ ਗਿਆਨ ਜਾਂ ਫੋਕੀਆਂ ਫਿਲੌਸਫੀਆਂ ਦੇ ਵਾਦ-ਵਿਵਾਦ ਨਾਲ 'ਹੁਕਮ' ਬੁਝਿਆ ਨਹੀਂ ਜਾ ਸਕਦਾ, ਇਸ ਤਰ੍ਹਾਂ ਇਸ ਲੇਖ ਦੇ ਪਿਛਲਿਆਂ ਭਾਗਾਂ ਵਿਚ ਦਸਿਆ ਜਾ ਚੁਕਿਆ ਹੈ। ਇਹ ਇਲਾਹੀ 'ਹੁਕਮ' ਤਾਂ ਸਿਰਫ਼ ਆਤਮਿਕ ਅਨੁਭਵ ਦੁਆਰਾ ਹੀ ਬੁਝਿਆ, ਸੀਝਿਆ, ਪਹਿਚਾਣਿਆ ਜਾ ਸਕਦਾ ਹੈ। ਪਰ ਅਸੀਂ ਦਿਮਾਗੀ ਤੀਖਣਤਾ ਦੀਆਂ ਫਿਲੌਸਫ਼ੀਆਂ ਉਕਤੀਆਂ-ਜੁਗਤੀਆਂ ਨੂੰ ਹੀ 'ਅਨੁਭਵ' ਸਮਝੀ ਬੈਠੇ ਹਾਂ।

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ (ਪੰਨਾ-991)

ਸਸਾ ਸਿਆਨਪ ਛਾਡੁ ਇਆਨਾ ॥
ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥ (ਪੰਨਾ-260)

ਤਦੇ ਸਾਨੂੰ ਆਪਣੇ ਭਾਣੇ ਅਤੇ ਇਲਾਹੀ ਹੁਕਮ ਦੇ ਫ਼ਰਕ ਦਾ ਅਜੇ ਤਕ 'ਨਿਰਨਾ' ਨਹੀਂ ਹੋਇਆ।

ਇਸ ਜ਼ਰੂਰੀ ਨੁਕਤੇ ਨੂੰ ਹੋਰ ਸਪਸ਼ਟ ਕਰਨ ਦਾ ਉਦਮ ਕੀਤਾ ਜਾਂਦਾ ਹੈ—

ਤ੍ਰੈਗੁਣਾਂ ਵਿਚ ਵਿਚਰਦਿਆਂ ਹੋਇਆਂ, ਹਉਮੈ ਦੇ ਭਰਮ-ਭੁਲਾਵੇ ਵਿਚ ਜੋ ਅਸੀਂ ਆਪੋ ਆਪਣੇ ਮਨ ਦੀਆਂ ਭਾਵਨਾਵਾਂ ਜਾਂ ਨਿਸਚਿਆਂ ਦੀ 'ਰੰਗਤ' ਵਿਚ ਖਿਆਲ ਯਾ ਕਰਮ ਕਰਦੇ ਹਾਂ। ਉਹ ਸਭ ਮਨ-ਮਰਜ਼ੀ ਹੈ, 'ਆਪਣਾ ਭਾਣਾ' ਹੀ ਹੈ। ਹਉਮੈ ਵੇੜ੍ਹੇ ਮਨ ਦੀ 'ਰੰਗਤ' ਵਾਲੇ ਕਰਮ ਹੀ ਸਾਨੂੰ ਆਵਾਗਵਨ ਦੇ ਚੱਕਰ ਵਿਚ ਅਥਵਾ ਜਮਾਂ ਦੇ ਵਸ ਪਾਉਂਦੇ ਹਨ।

ਇਸ ਦੇ 'ਉਲਟ' ਇਲਾਹੀ ਹੁਕਮ ਦੀ ਰਵਾਨਗੀ ਜਾਂ 'ਭਾਣਾ' ਅੰਤ੍-ਆਤਮੇ, ਸਹਿਜ ਸੁਭਾਇ, ਗੁਪਤੋ-ਗੁਪਤੀ, ਕਾਇਨਾਤ ਦੇ ਜ਼ੱਰੇ-ਜ਼ੱਰੇ ਵਿਚ, ਰਵਿ-ਰਹਿਆ ਭਰਪੂਰ ਹੈ। ਚੌਰਾਸੀ ਲੱਖ ਜੂਨਾਂ ਤਾਂ ਇਸ ਇਲਾਹੀ ਹੁਕਮ ਦੀ ਰਵਾਨਗੀ ਵਿਚ ਸੁਰ ਹੋ ਕੇ ਵਰਤ ਰਹੀਆਂ ਹਨ, ਪਰ ਇਨਸਾਨ ਹਉਮੈ ਦੇ ਭਰਮ-ਭੁਲਾਵੇ ਵਿਚ ਆਪਣੀ ਤੀਖਣ ਬੁੱਧੀ ਦੀ ਸਿਆਣਪ ਅਤੇ ਚਾਤਰੀ ਨਾਲ, ਇਸ ਇਲਾਹੀ ਹੁਕਮ ਦੀ ਰਵਾਨਗੀ ਦੀ ਚਾਲ ਵਿਚੋਂ ਉਖੜ ਕੇ, ਬੇ-ਮੁੱਖ, ਬੇ-ਸੁਰਾ ਹੋ ਗਿਆ ਹੈ ਅਤੇ ਆਪਣੇ ਭਾਣੇ ਵਿਚ ਵਿਚਰਦਾ ਹੋਇਆ ਠੋਕਰਾਂ ਖਾਂਦਾ ਹੈ।

ਅਕਾਲ ਪੁਰਖ ਇਕ ਹੈ।

ਉਸ ਦਾ 'ਹੁਕਮ ਭੀ' ਇਕੋ ਹੈ।

ਇਸ ਇਲਾਹੀ ਹੁਕਮ ਦੀ ਰਵਾਨਗੀ ਦੀ ਚਾਲ ਭੀ—

ਇਕ ਸਾਰ
ਸਦੀਵੀ
ਸੁਖਦਾਈ
ਅਪਾਰ
ਅਭੁੱਲ
ਕਲਿਆਣਕਾਰੀ
'ਨਾਮ' ਹੈ।

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ (ਪੰਨਾ-72)

ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥ (ਪੰਨਾ-425)

ਇਹ ਇਲਾਹੀ 'ਹੁਕਮੁ' ਇਕੋ ਹੈ। ਇਸ ਵਿਚ ਦੂਜਾ ਭਾਉ ਨਹੀਂ ਹੋ ਸਕਦਾ। ਚੌਰਾਸੀ ਲੱਖ ਜੂਨਾਂ, ਸਹਿਜ ਸੁਭਾਇ, ਅਣਜਾਣੇ ਹੀ ਹੁਕਮ ਦੀ ਰਵਾਨਗੀ ਜਾਂ ਭਾਣੇ ਵਿਚ ਸੁਰ ਹੋ ਕੇ ਰੁੜ੍ਹ ਰਹੀਆਂ ਹਨ। ਪਰ ਇਨਸਾਨ ਇਸ ਇਕੋ ਇਲਾਹੀ 'ਹੁਕਮ' ਤੋਂ ਬੇ-ਮੁੱਖ ਅਤੇ ਬੇ-ਸੁਰੇ ਹੋ ਕੇ ਆਪੋ-ਆਪਣੀ ਮਨ-ਮਰਜ਼ੀ ਕਰਦੇ ਹਨ। ਇਸ ਨੂੰ 'ਮਨ-ਮਤਿ' ਕਿਹਾ ਜਾਂਦਾ ਹੈ। ਜਿਸ ਵਿਚ ਦੂਜੇ ਭਾਵ ਦੀ ਰੰਗਤ ਹੋਣ ਕਰਕੇ 'ਟਾਕਰਾ' ਹੁੰਦਾ ਰਹਿੰਦਾ ਹੈ। ਇਸੇ ਕਾਰਣ ਇਨਸਾਨਾਂ ਵਿਚ ਖੁਦਗਰਜ਼ੀ, ਈਰਖਾ, ਦਵੈਤ, ਵੈਰ-ਵਿਰੋਧ, ਲੜਾਈਆਂ, ਝਗੜਿਆਂ ਦਾ ਬੋਲ-ਬਾਲਾ ਹੈ। ਜਿਸ ਨਾਲ ਸਾਡਾ ਜੀਵਨ ਅਤੀ ਅਸ਼ਾਂਤ ਤੇ ਦੁਖਦਾਈ ਹੋ ਰਿਹਾ ਹੈ।

ਇਲਾਹੀ ਹੁਕਮ ਤੋਂ ਬੇ-ਮੁੱਖ ਤੇ ਬੇ-ਸੁਰਾ ਹੋਣਾ ਹੀ 'ਮਨ-ਮਤਿ' ਹੈ। ਜੋ ਕਿ ਸਾਰਿਆਂ ਦੁਖਾਂ ਕਲੇਸ਼ਾਂ ਦਾ ਮੂਲ ਹੈ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ (ਪੰਨਾ-400)

ਇਸ ਦੇ ਉਲਟ ਇਲਾਹੀ ਹੁਕਮ ਨੂੰ ਬੁਝ ਕੇ ਉਸ ਦੀ ਰਵਾਨਗੀ ਵਿਚ ਸੁਰ ਹੋ ਕੇ ਭਾਣੇ ਵਿਚ ਚਲਣਾ ਹੀ ਗੁਰਮਤਿ ਹੈ। ਜਿਸ ਨਾਲ ਅਸੀਂ ਸੁਖੀ ਅਤੇ ਸ਼ਾਂਤ ਹੋ ਸਕਦੇ ਹਾਂ।

ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥ (ਪੰਨਾ-400)

ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥ (ਪੰਨਾ-1258)

ਗੁਰਮਤਿ, ਅਥਵਾ ਇਲਾਹੀ 'ਹੁਕਮ' ਵਿਚ ਚਲਣ ਨਾਲ ਅਸੀਂ 'ਹੁਕਮੀ' ਅਥਵਾ ਅਕਾਲ ਪੁਰਖ ਦੇ ਨੇੜੇ ਹੁੰਦੇ ਜਾਂਦੇ ਹਾਂ, ਅਤੇ 'ਪਿਉ ਦਾਦੇ ਦਾ' ਇਲਾਹੀ ਖਜ਼ਾਨਾ 'ਸ਼ਬਦ'

ਨਾਮ ਦੇ ਪਾਤ੍ਰ ਬਣਦੇ ਹਾਂ ਅਤੇ ਉਸ ਦੀ ਇਲਾਹੀ ਵਿਰਾਸਤ ਦੇ 'ਹੱਕਦਾਰ' ਹੋ ਜਾਂਦੇ ਹਾਂ।

ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥ (ਪੰਨਾ-1395)

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥ (ਪੰਨਾ-208)

'ਗੁਰਮਤਿ' ਅਤੇ 'ਮਨਮਤਿ' ਦਾ ਨਿਰਣਾ ਕਰਣਾ ਜ਼ਰੂਰੀ ਹੈ। ਕਿਉਂਕਿ ਅਸੀਂ ਆਪਣੀ ਮਤਿ ਨੂੰ ਹੀ 'ਗੁਰਮਤਿ' ਸਮਝ ਲੈਂਦੇ ਹਾਂ ਤੇ ਆਪਣੇ ਭਾਣੇ ਨੂੰ 'ਹੁਕਮ' ਮੰਨੀ ਬੈਠੇ ਹਾਂ।

ਸਾਡੀ ਮਾਨਸਿਕ ਅਤੇ ਅੰਤ੍ਰ-ਆਤਮੇ ਭਾਵਨਾ ਜਾਂ ਖਿਆਲਾਂ ਦੀ ਰੰਗਤ ਨੂੰ ਹੀ 'ਮਤਿ' ਆਖਿਆ ਜਾਂਦਾ ਹੈ।

'ਮਨਮਤਿ' ਦੀ 'ਰੰਗਤ' ਸਾਡੇ ਹਉਮੈ-ਵੇੜ੍ਹੇ ਮਨ ਦੇ ਭ੍ਰਮ-ਭੁਲਾਵੇ ਵਿਚੋਂ ਉਪਜਦੀ ਹੈ।

'ਗੁਰਮਤਿ' ਜਾਂ 'ਹੁਕਮ' ਸਾਡੇ ਆਤਮਾ ਦੇ ਪ੍ਰਕਾਸ਼ ਦੇ ਅਕਸ ਵਿਚੋਂ ਉਤਪੰਨ ਹੁੰਦਾ ਹੈ।

ਦੂਜੇ ਲਫ਼ਜ਼ਾਂ ਵਿਚ 'ਮਨਮਤਿ' ਜਾਂ 'ਆਪਣਾ ਭਾਣਾ' ਸਾਡੇ ਮਨ ਦੀ 'ਰੰਗਤ' ਦਾ 'ਅਕਸ' ਹੈ ਅਤੇ ਗੁਰਮਤਿ ਸਾਡੇ ਆਤਮਿਕ-ਪ੍ਰਕਾਸ਼ ਦਾ ਪ੍ਰਗਟਾਵਾ ਜਾਂ ਵਿਕਾਸ ਹੈ।

ਹਉਮੈ-ਵੇੜ੍ਹੇ ਮਨ ਦੇ ਭ੍ਰਮ-ਭੁਲਾਵੇ ਵਿਚ ਅਸੀਂ ਇਲਾਹੀ 'ਏਕੋ' ਅਕਾਲ ਪੁਰਖ ਨੂੰ 'ਭੁਲ ਜਾਂਦੇ' ਹਾਂ ਅਤੇ ਆਪਣੀ ਹਉਮੈ ਦੇ ਭ੍ਰਮ-ਭੁਲਾਵੇ ਵਿਚ ਦੂਜੇ ਭਾਵ ਵਿਚ ਵਿਚਰਦੇ ਹਾਂ।

ਜਿਸ ਕਾਰਣ ਸਾਡੇ ਵਿਚ—ਮੈਂ, ਮੇਰੀ, ਖੁਦ-ਗਰਜ਼ੀ, ਈਰਖਾ, ਦਵੈਤ, ਝੂਠ, ਫਰੇਬ, ਬੇਈਮਾਨੀ, ਵੈਰ, ਵਿਰੋਧ, ਸਿਆਣਪਾਂ, ਉਕਤੀਆਂ, ਜੁਗਤੀਆਂ, ਨਫ਼ਰਤ, ਲੜਾਈਆਂ, ਝਗੜੇ, ਅਸ਼ਾਂਤੀ, ਦੁਖ, ਕਲੇਸ਼ ਆਦਿ ਅਨੇਕਾਂ ਅਸੁਰੀ ਔਗੁਣ ਉਪਜਦੇ ਹਨ।

ਜਦ ਸਾਡੇ ਮਨ ਵਿਚ ਉਪਰ ਦਸੇ ਅਸੁਰੀ ਔਗੁਣਾਂ ਦੀ 'ਰੰਗਤ' ਵਾਲੇ ਖਿਆਲ ਜਾਂ ਵਿਚਾਰ ਉਪਜਦੇ ਹਨ ਤਾਂ ਅਸੀਂ ਆਪਣੀ 'ਮਨ-ਮਤਿ' ਅਥਵਾ 'ਆਪਣੇ ਭਾਣੇ' ਵਿਚ ਵਿਚਰਦੇ ਅਤੇ ਨਤੀਜਾ ਭੁਗਤਦੇ ਹਾਂ।

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਪੰਨਾ-601)

ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ (ਪੰਨਾ–90)

ਇਸ ਦੇ ਉਲਟ ਗੁਰਮਤਿ ਵਿਚ ਆਤਮਿਕ ਪ੍ਰਕਾਸ਼ ਦੇ ਸਾਰੇ ਗੁਣ ਪ੍ਰਵਿਰਤ ਹੁੰਦੇ ਹਨ—ਪ੍ਰੀਤ, ਪ੍ਰੇਮ, ਰਸ, ਰੰਗ, ਚਾਉ, ਦਇਆ, ਖਿਮਾ, ਸੇਵਾ, ਕੁਰਬਾਨੀ, ਸ਼ਾਂਤੀ, 'ਨਾਮ' ਆਦਿ ਅਨੇਕਾਂ ਦੈਵੀ ਗੁਣ ਪ੍ਰਗਟ ਹੋ ਕੇ ਵਾਪਰਦੇ ਹਨ।

ਜਦ ਅਸੀਂ ਆਪਣੇ ਮਨ ਨੂੰ ਗੁਰਮਤਿ ਦੀ 'ਪਿਉਂਦ' ਚਾੜ੍ਹ ਕੇ ਇਲਾਹੀ ਭਾਣੇ ਵਿਚ ਵਿਚਰਦੇ ਹਾਂ, ਤਾਂ ਉਪਰ ਦਸੇ ਸਾਰੇ ਦੈਵੀ ਗੁਣ ਸਾਡੇ ਵਿਚ ਪ੍ਰਵੇਸ਼ ਹੋ ਜਾਂਦੇ ਹਨ ਅਤੇ ਸਾਡੀ 'ਜੀਵਨ–ਰੌਂ ਇਲਾਹੀ ਭਾਣੇ ਦੇ 'ਵੇਗ' ਵਿਚ 'ਸੁਰ' ਹੋ ਕੇ ਹੁਕਮ ਵਿਚ ਵਿਚਰਦੀ ਹੈ। ਇਸ ਤਰ੍ਹਾਂ ਅਸੀਂ ਇਲਾਹੀ ਬਰਕਤਾਂ ਦੇ ਸਾਂਝੀਵਾਲ ਬਣ ਕੇ ਲੋਕ ਸੁਖੀ ਅਤੇ ਪ੍ਰਲੋਕ ਸੁਹੇਲੇ ਹੋ ਜਾਂਦੇ ਹਾਂ।

ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ (ਪੰਨਾ–440)

ਹੁਕਮੁ ਬੂਝਿ ਰੰਗ ਰਸ ਮਾਣੇ ॥
ਸਤਿਗੁਰ ਸੇਵਾ ਮਹਾ ਨਿਰਬਾਣੇ ॥ (ਪੰਨਾ–385)

ਇਸ ਲਈ ਜਦ ਸਾਡੇ ਖਿਆਲਾਂ ਜਾਂ ਭਾਵਨਾਵਾਂ ਦੀ 'ਰੰਗਤ', ਅਸੁਰੀ ਔਗੁਣਾਂ ਵਾਲੀ ਹੋਵੇ, ਤਾਂ ਉਸ ਵਿਚ 'ਹਉਮੈ' ਦਾ 'ਲੇਸ' ਹੁੰਦਾ ਹੈ। ਜਿਥੇ 'ਹਉਮੈ' ਦਾ 'ਲੇਸ' ਜਾਂ ਅਕਸ ਹੋਵੇ ਉਹ 'ਆਪਣਾ ਭਾਣਾ' ਹੀ ਹੁੰਦਾ ਹੈ। ਇਸ ਨੂੰ ਹੁਕਮ ਕਹਿਣਾ ਜਾਂ ਇਲਾਹੀ ਹੁਕਮ ਦਾ 'ਪੜਦਾ ਪਾਉਣਾ ਵੱਡੀ ਭੁੱਲ ਹੈ', ਢੀਠਤਾਈ ਹੈ ਅਤੇ ਆਪਣੇ ਆਪ ਨਾਲ ਧੋਖਾ ਹੈ।

ਅਸੀਂ ਆਪਣੀ ਮਰਜ਼ੀ ਜਾਂ ਆਪਣੇ ਭਾਣੇ ਵਿਚ ਕਰਮ ਕਰਦੇ ਹਾਂ ਤੇ ਆਪਣੀ ਸਾਰੀ ਸਿਆਣਪ ਅਤੇ ਤਾਣ ਲਾ ਦਿੰਦੇ ਹਾਂ। ਫੇਰ ਭੀ ਜੇ ਸਾਡੀ 'ਹਉਂਧਾਰੀ' ਮਰਜ਼ੀ ਦੇ ਉਲਟ ਨਤੀਜਾ ਨਿਕਲਦਾ ਹੈ ਤਾਂ ਇਸ ਦਾ 'ਦੋਸ਼' ਰੱਬ ਜਾਂ ਹੋਰਾਂ ਤੇ ਲਾਉਂਦੇ ਹਾਂ ਜਾਂ ਉਪਰਲੇ ਮਨੋਂ ਰੱਬ ਦਾ ਭਾਣਾ ਕਹਿ ਕੇ ਆਪਣੇ ਮਨ ਨੂੰ ਝੂਠੀ ਤਸੱਲੀ ਦਿੰਦੇ ਹਾਂ।

ਜਦ ਤਾਈਂ ਸਾਡੇ ਅੰਦਰ 'ਹਉਮੈ' ਦੀ ਧਾਰਨਾ ਜਾਂ 'ਰੰਗਤ' ਹੈ, ਤਦ ਤਾਈਂ ਅਸੀਂ ਆਪਣੇ ਕਰਮਾਂ ਦੇ ਆਪ ਜ਼ਿੰਮੇਵਾਰ ਹਾਂ ਤੇ ਆਪਣੇ ਚੰਗੇ ਮਾੜੇ ਕਰਮਾਂ ਦਾ ਨਤੀਜਾ ਭੁਗਤਣਾ ਹੀ ਪਵੇਗਾ। ਆਪਣੇ 'ਹਉਂ–ਧਾਰੀ' ਨਤੀਜਿਆਂ ਦਾ 'ਦੋਸ਼' ਰੱਬ ਜਾਂ ਹੋਰਨਾਂ ਤੇ ਲਾਉਣਾ, ਅਗਿਆਨਤਾ ਜਾਂ ਢੀਠਤਾਈ ਹੈ।

ਸਾਰੀ ਲੁਕਾਈ ਏਸੇ ਗਲਤ ਤੇ ਝੂਠੇ 'ਭਰਮ' ਵਿਚ ਫਸ ਕੇ ਤ੍ਰਾਹ–ਤ੍ਰਾਹ ਕਰ ਰਹੀ ਹੈ।

ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥ (ਪੰਨਾ-336)

ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ (ਪੰਨਾ-702)

ਅਪਰ-ਅਪਾਰ ਇਲਾਹੀ 'ਹੁਕਮ' ਦੀ ਬਾਬਤ ਸਾਡਾ ਜੋ ਮਨੋਕਲਪਤ ਗਿਆਨ ਜਾਂ ਨਿਸ਼ਚਾ ਹੈ, ਉਹ ਗੁਰਬਾਣੀ ਵਿਚ ਦਰਸਾਏ 'ਹੁਕਮ' ਦੀ ਆਤਮਿਕ ਭਾਵਨਾ, ਤਤ-ਗਿਆਨ ਤੋਂ ਵਿਲੱਖਣ ਜਾਂ 'ਉਲਟ' ਹੈ।

ਇਕ ਪਾਸੇ ਤਾਂ ਅਸੀਂ ਹੁਕਮ ਦੀ ਵਿਆਖਿਆ ਕਰਦੇ ਹਾਂ ਅਤੇ ਓਪਰੇ ਮਨ ਨਾਲ ਰੱਬ ਦਾ ਭਾਣਾ ਕਹਿ ਛਡਦੇ ਹਾਂ। ਦੂਜੇ ਪਾਸੇ ਸਾਡੀ ਮਨ ਮਰਜ਼ੀ ਦੇ ਖਿਲਾਫ ਜਾਂ ਉਲਟ ਕੋਈ ਗੱਲ ਹੋ ਜਾਵੇ ਤਾਂ ਸਾਡੇ ਅੰਦਰ ਕਿਉਂ, 'ਕੈਸੇ' ਅਤੇ 'ਰੋਸੇ' ਜਾਂ 'ਸ਼ਕਾਇਤਾਂ' ਦੀਆਂ 'ਮਿਸਲਾਂ' ਬਣ ਜਾਂਦੀਆਂ ਹਨ। ਜਿਸ ਨੂੰ ਅਸੀਂ ਦਿਨ ਰਾਤ ਘੋਖਦੇ, ਮੁੜ-ਮੁੜ ਚਿਤਾਰਦੇ, ਕਰਿੱਝਦੇ, ਸੜਦੇ, ਬਲਦੇ ਹੋਏ ਇਸੇ 'ਰੋਸ' ਦਾ 'ਸਿਮਰਨ' ਕਰੀ ਜਾਂਦੇ ਹਾਂ।

ਗੁਰਬਾਣੀ ਵਿਚ ਸਾਡੇ ਇਸ ਭੁਲੇਖੇ ਉਤੇ ਇਉਂ ਕਟਾਖ ਕੀਤਾ ਹੈ।

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ (ਪੰਨਾ-433)

'ਰੋਸੇ' ਜਾਂ 'ਸ਼ਕਾਇਤਾਂ' ਸਾਡੀ 'ਹਉਮੈ' ਵੇੜ੍ਹੀ ਮਨ-ਮਰਜ਼ੀ ਜਾਂ 'ਆਪਣੇ ਭਾਣੇ' ਦੀ ਰੰਗਤ ਦੀ 'ਹਵਾੜ' ਹੈ।

'ਸ਼ੁਕਰ' ਇਲਾਹੀ ਭਾਣੇ ਨੂੰ ਸਤਿ ਕਰਕੇ ਮੰਨਣਾ ਅਥਵਾ 'ਇਲਾਹੀ ਦਾਤ' ਦਾ ਧੰਨਵਾਦ ਕਰਨਾ ਹੈ।

'ਰੋਸ' ਅਤੇ 'ਸ਼ੁਕਰ' ਇਕ ਦੂਸਰੇ ਦੇ 'ਮੁਤਜ਼ਾਦ' ਜਾਂ ਐਨ 'ਉਲਟ' ਹਨ ਜਿਥੇ 'ਰੋਸ' ਹੈ, ਉਥੇ 'ਸ਼ੁਕਰ' ਨਹੀਂ ਹੋ ਸਕਦਾ।

ਰੋਸ ਸਾਨੂੰ ਰੱਬ ਤੋਂ ਬੇਮੁਖ ਕਰਦਾ ਹੈ ਅਤੇ ਮਨ ਵਿਚ ਕ੍ਰੋਧ, ਈਰਖਾ, ਦਵੈਤ ਅਤੇ ਕਲਪਨਾ ਪੈਦਾ ਕਰਦਾ ਹੈ, ਜੋ ਅਤਿਅੰਤ ਦੁਖਦਾਈ ਹੈ ਅਤੇ ਅਸੀਂ ਰੱਬ ਤੋਂ 'ਵਿਛੜ ਚੋਟਾਂ ਖਾਂਦੇ ਹਾਂ।' ਸ਼ੁਕਰ ਕਰਨ ਨਾਲ ਅਸੀਂ ਭਾਣੇ ਨੂੰ 'ਇਲਾਹੀ ਦਾਤ' ਸਮਝ ਕੇ ਧੰਨਵਾਦੀ ਹੁੰਦੇ ਹਾਂ ਅਤੇ ਹੋਰ ਇਲਾਹੀ ਦਾਤਾਂ ਦੇ ਪਾਤਰ ਬਣਦੇ ਹਾਂ।

'ਸ਼ਕਾਇਤ' ਅਤੇ 'ਸ਼ੁਕਰ' ਇਕੱਠੇ ਨਹੀਂ ਵਰਤ ਸਕਦੇ। ਤਦੇ ਕਿਸੇ ਕਵੀ ਨੇ ਉਰਦੂ ਵਿਚ ਲਿਖਿਆ ਹੈ —

ਸ਼ਕਾਇਤ ਭੀ ਹੈ, ਮੁਹੱਬਤ ਭੀ ਹੈ।

ਯੇਹ ਦੀਵਾਨੋ ਕਾ ਦਸਤੂਰ ਨਹੀਂ।

ਗੁਰਬਾਣੀ ਵਿਚ ਵੀ ਇਉਂ ਲਿਖਿਆ ਹੈ—

ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ
ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥ (ਪੰਨਾ–973)

(ਚਲਦਾ..........)



# ਹੁਕਮੁ
## ਭਾਗ-8

ਹਉਮੈ ਵੇੜ੍ਹੇ ਮਨ ਨਾਲ ਜੋ ਵੀ ਖਿਆਲ ਜਾਂ ਕਰਮ ਕੀਤੇ ਜਾਂਦੇ ਹਨ, ਉਹ ਸਾਰੇ ਭ੍ਰਮ-ਭੁਲਾਵੇ ਦੀ ਅਗਿਆਨਤਾ ਦੇ ਹਨੇਰੇ ਵਿਚ 'ਠੋਕਰਾਂ' ਹੀ ਹਨ।

ਸਾਡੇ ਹਉਮੈ-ਵੇੜ੍ਹੇ ਮਨ ਨੂੰ ਮਾਰਨਾ ਜਾਂ ਬਦਲਣਾ ਸੌਖਾ ਨਹੀਂ ਹੈ। ਸਾਡੇ ਮਨ ਦੀ ਮੌਜੂਦਾ 'ਰੰਗਤ' ਕਈ ਜਨਮਾਂ ਦੇ ਖਿਆਲਾਂ ਅਤੇ ਕਰਮਾਂ ਦੇ ਨਿਚੋੜ ਜਾਂ 'ਹਵਾੜ' (essense) ਹੈ। ਇਸ ਲਈ ਇਸ 'ਰੰਗਤ' ਨੂੰ ਬਦਲਣ ਲਈ ਅਤਿਅੰਤ ਉੱਦਮ, ਦ੍ਰਿੜ੍ਹਤਾ ਅਤੇ ਸਮੇਂ ਦੀ ਲੋੜ ਹੈ। ਪਹਿਲਾਂ ਤਾਂ ਸਾਨੂੰ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ ਸਾਡੇ ਮੌਜੂਦਾ ਖਿਆਲਾਂ ਜਾਂ ਕਰਮਾਂ ਦੀ ਰੰਗਤ, 'ਹਉਂ-ਧਾਰੀ' ਹੈ।

ਸਾਡੇ ਮਨ ਦੀ 'ਹਉਮੈ' ਦੀ ਭਾਵਨਾ ਜਾਂ 'ਰੰਗਤ' ਬਦਲਣੀ ਜ਼ਰੂਰੀ ਹੈ। ਨਿਰੇ-ਪੁਰੇ ਦਿਮਾਗੀ ਗਿਆਨ, ਸਿਆਣਪਾਂ, ਉਕਤੀਆਂ, ਜੁਗਤੀਆਂ, ਫਿਲੌਸਫੀਆਂ ਨਾਲ, ਇਹ ਤਬਦੀਲੀ ਨਹੀਂ ਹੋ ਸਕਦੀ ਕਿਉਂਕਿ ਇਨ੍ਹਾਂ ਵਿਚ ਭੀ 'ਹਉਮੈ' ਦੀ ਅੰਸ਼ ਹੈ।

ਇਸ ਲਈ ਮਨ ਦੀ 'ਰੰਗਤ' ਬਦਲਣ ਲਈ, ਉਚੇਰੀ, ਚੰਗੇਰੀ, ਦੈਵੀ 'ਸੰਗਤ' ਕਰਨੀ ਅਤਿ ਜ਼ਰੂਰੀ ਹੈ।

ਜਿਉਂ-ਜਿਉਂ ਸਾਡੇ ਮਨ ਨੂੰ 'ਉਚੇਰੀ' ਸੋਹਣੀ, ਦੈਵੀ, ਆਤਮਿਕ ਭਾਵਨਾ ਵਾਲੀ, 'ਜੀਉਂਦੀ-ਜਾਗਦੀ' ਸੰਗਤ ਦੀ 'ਪਿਉਂਦ' ਚੜ੍ਹਦੀ ਜਾਵੇਗੀ, ਸਾਡੇ ਮਨ ਦੀ ਮੈਲ ਘਟਦੀ ਜਾਵੇਗੀ, ਸਾਡਾ ਮਨ ਉਚੇਰੇ ਆਤਮਿਕ ਗੁਣ ਗ੍ਰਹਿਣ ਕਰਦਾ ਹੋਇਆ ਨਿਰਮਲ ਹੁੰਦਾ ਜਾਵੇਗਾ ਅਤੇ ਸਾਡੀ 'ਬਿਬੇਕ-ਬੁੱਧੀ' ਉਘੜਦੀ ਜਾਵੇਗੀ।

ਸਾਧਸੰਗਿ ਮਲੁ ਲਾਥੀ।।
ਪਾਰਬ੍ਰਹਮੁ ਭਇਓ ਸਾਥੀ।। (ਪੰਨਾ-625)

ਇਸ ਤਰ੍ਹਾਂ ਆਤਮਿਕ 'ਪਿਉਂਦ' ਦੁਆਰਾ ਹੀ 'ਅਨੁਭਵ-ਪ੍ਰਕਾਸ਼' ਹੋ ਸਕਦਾ ਹੈ, ਜਿਸ ਨਾਲ 'ਆਪਣੇ ਭਾਣੇ' ਅਤੇ 'ਇਲਾਹੀ ਭਾਣੇ' ਦਾ 'ਨਿਰਣਾ' ਹੋ ਸਕਦਾ ਹੈ।

ਇਸ 'ਅਨੁਭਵੀ ਨਿਰਣੇ' ਨੂੰ ਹੀ ਗੁਰਬਾਣੀ ਵਿਚ 'ਬੁੱਝਣਾ', 'ਸੀਝਣਾ', 'ਪਹਿਚਾਨਣਾ' ਕਿਹਾ ਗਿਆ ਹੈ।

ਇਸ 'ਅਨੁਭਵੀ ਆਤਮਿਕ ਨਿਰਣੇ' ਤੋਂ ਬਗੈਰ ਸਾਡਾ ਮਨ, ਹਉਮੈ ਦੇ ਭਰਮ-ਭੁਲਾਵੇ ਵਿਚ, ਆਪਣੇ ਹੀ 'ਭਾਣੇ' ਵਿਚ, ਚਲਦਾ ਰਹੇਗਾ ਅਤੇ ਇਲਾਹੀ 'ਹੁਕਮ' ਦੀਆਂ 'ਬਰਕਤਾਂ' ਤੇ 'ਆਤਮਿਕ ਵਿਰਾਸਤ' ਤੋਂ ਵਾਂਝਾ ਜਾਵੇਗਾ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥ (ਪੰਨਾ-400)

ਮਨ ਨੂੰ 'ਆਤਮਿਕ ਪਿਉਂਦ' ਚਾੜ੍ਹਨ ਲਈ—

1. ਨਾਮ ਅਭਿਆਸ ਕਮਾਈ, ਅੰਤਰ-ਮੁੱਖੀ ਸਿਮਰਨ ਦੀ ਲੋੜ ਹੈ।
2. ਬਖਸ਼ਿਆਂ ਹੋਇਆਂ ਗੁਰਮੁਖ ਪਿਆਰਿਆਂ ਦੀ ਸੰਗਤ ਤੇ ਸੇਵਾ, ਅਥਵਾ 'ਸਾਧ ਸੰਗਤ', ਅਤੇ
3. 'ਗੁਰ ਪ੍ਰਸਾਦਿ' ਦੀ ਲੋੜ ਹੈ।

ਸਿਆਣਪਾਂ
ਉਕਤੀਆਂ
ਜੁਗਤੀਆਂ
ਦਿਮਾਗੀ ਗਿਆਨ
ਖੁਸ਼ਕ ਸੁੱਕੀ ਫ਼ਿਲੌਸਫ਼ੀ
ਕਰਮ-ਕਾਂਡ
ਹਠ-ਧਰਮ ਅਤੇ
ਤਿਆਗ

ਦੇ ਫੋਕੇ ਸਾਧਨ ਕਾਰਗਰ ਨਹੀਂ ਹੁੰਦੇ, ਕਿਉਂਕਿ ਇਨ੍ਹਾਂ ਸਭਨਾਂ ਦੇ ਪਿਛੇ ਹਉਮੈ ਦੀ 'ਲੇਸ' ਹੁੰਦੀ ਹੈ। ਸਭ ਤੋਂ ਉਚੀ-ਸੁੱਚੀ ਅਤੇ ਅਤਿਅੰਤ ਕਾਰਗਰ ਪਿਉਂਦ (sublime and dynamic grafting))—'ਇਲਾਹੀ ਪਿਆਰ' ਹੈ।

ਮਨ ਰੇ ਕਿਉ ਛੂਟਹਿ ਬਿਨੁ ਪਿਆਰ॥ (ਪੰਨਾ-60)

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥ (ਪੰਨਾ-337)

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥
(ਸਵੈਯੇ ਪਾ: 10)

ਜਦੋਂ ਸਾਧ ਸੰਗਤ ਅਤੇ ਸਿਮਰਨ ਨਾਲ ਸਾਡਾ ਮਨ ਨਿਰਮਲ ਹੁੰਦਾ ਹੈ। ਸਾਡੀ ਆਤਮਾ ਦਾ 'ਅਕਸ' ਸਾਡੇ ਮਨ ਉਤੇ ਪੈਂਦਾ ਹੈ ਤਾਂ ਸਾਡੇ ਅੰਦਰ 'ਮੈਂ-ਮੇਰੀ ਦੇ ਪਿਆਰ' ਦੀ ਬਜਾਏ 'ਤੂੰ-ਤੇਰੀ' ਦਾ ਪਿਆਰ ਵਧਦਾ ਜਾਂਦਾ ਹੈ।

ਇਸ ਤਰ੍ਹਾਂ 'ਉਪਜੀ' ਪ੍ਰੀਤ, ਪ੍ਰੇਮ, ਰਸ, ਚਾਉ ਵਾਲੀ 'ਰੰਗਤ' ਨਾਲ, ਸਾਡੀ 'ਹਉਮੈ' ਦਾ ਭਰਮ ਭੁਲਾਵਾ ਦੂਰ ਹੋ ਜਾਂਦਾ ਹੈ ਅਤੇ ਸਾਨੂੰ ਪ੍ਰਤੀਤ ਹੋਣ ਲਗ ਪੈਂਦਾ ਹੈ ਕਿ —

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥ (ਪੰਨਾ-1367)

ਮੇਰਾ ਕੀਆ ਕਛੂ ਨ ਹੋਇ॥
ਕਰਿ ਹੈ ਰਾਮੁ ਹੋਇ ਹੈ ਸੋਇ॥ (ਪੰਨਾ-1165)

ਇਸ ਤਰ੍ਹਾਂ ਜਦ ਸਾਡੇ ਮਨ ਨੂੰ ਇਲਾਹੀ ਪਿਆਰ ਦੀ 'ਪਿਉਂਦ' ਚੜ੍ਹ ਜਾਂਦੀ ਹੈ ਤਾਂ ਸਾਨੂੰ ਪ੍ਰਤੀਤ ਹੁੰਦਾ ਹੈ ਕਿ ਇਲਾਹੀ 'ਹੁਕਮ' ਹੀ ਸਾਰੇ ਪਾਸੇ ਓਤ-ਪੋਤ ਰਵਿ ਰਹਿਆ ਭਰਪੂਰ ਹੈ ਅਤੇ ਸਾਡੀ ਨਿੱਕੀ ਜਿਹੀ 'ਹਉਮੈ' ਦੀ ਮਨ ਮਰਜ਼ੀ ਲਈ ਕੋਈ ਥਾਂਉਂ ਨਹੀਂ। ਅਟੱਲ, ਅਭੁੱਲ, ਅਪਾਰ, ਇਲਾਹੀ 'ਹੁਕਮ' ਦੀ ਰਵਾਨਗੀ ਦੇ 'ਵੇਗ' ਵਿਚ ਰੁੜ੍ਹਨਾ, ਜਾਂ 'ਭਾਣੇ' ਵਿਚ 'ਸੁਰ' ਹੋ ਕੇ ਚਲਣਾ ਹੀ ਸਾਡਾ ਫ਼ਰਜ਼ ਹੈ ਤੇ ਸਾਡੇ ਲਈ ਲਾਭਦਾਇਕ ਤੇ ਕਲਿਆਣਕਾਰੀ ਹੈ।

ਜਗਿਆਸੂ ਇਸ ਆਤਮਿਕ ਅਵਸਥਾ ਵਿਚ ਇਉਂ ਪ੍ਰਤੀਤ ਕਰਦਾ ਹੈ —

ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ (ਪੰਨਾ-677)

ਹਮ ਕਿਛੁ ਨਾਹੀ ਏਕੈ ਓਹੀ॥ (ਪੰਨਾ-391)

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥ (ਪੰਨਾ-827)

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥ (ਪੰਨਾ-206)

ਜਿ ਕਰਾਵੈ ਸੋ ਕਰਣਾ॥ (ਪੰਨਾ-627)

ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥ (ਪੰਨਾ-858)

ਮੀਤੁ ਕਰੈ ਸੋਈ ਹਮ ਮਾਨਾ॥
ਮੀਤ ਕੇ ਕਰਤਬ ਕੁਸਲ ਸਮਾਨਾ॥ (ਪੰਨਾ-187)

ਇਨ੍ਹਾਂ ਦੋਹਾਂ ਮਾਨਸਿਕ ਅਤੇ ਆਤਮਿਕ ਅਵਸਥਾਵਾਂ ਨੂੰ ਇਉਂ ਦਰਸਾਇਆ ਜਾ ਸਕਦਾ ਹੈ —

| ਮਾਨਸਿਕ ਅਵੱਸਥਾ | ਆਤਮਿਕ ਅਵੱਸਥਾ |
|---|---|

| | |
|---|---|
| ਤ੍ਰੈ-ਗੁਣੀ ਮਾਇਕੀ ਖੇਲ ਹੈ। | 'ਆਤਮਿਕ' 'ਪ੍ਰਿਮ-ਖੇਲ' ਹੈ। |
| ਹਉਮੈ, ਅਥਵਾ 'ਮੈ-ਮੇਰੀ' ਦਾ ਬੋਲ-ਬਾਲਾ ਹੈ। | ਤੂੰ ਤੇਰੀ ਦੀ ਭਾਵਨਾ ਹੈ। |
| ਹਉਮੈ ਪ੍ਰਾਇਣ ਹੈ। | ਆਤਮ ਪ੍ਰਾਇਣ ਹੈ। |
| ਭਰਮ-ਭੁਲਾਵਾ ਹੈ। | 'ਅਨੁਭਵ ਪ੍ਰਕਾਸ਼' ਹੈ। |
| ਮਨ-ਮਰਜ਼ੀ ਹੈ। | ਇਲਾਹੀ 'ਹੁਕਮ' ਹੈ। |
| ਆਪਣੇ 'ਭਾਣੇ' ਵਿਚ ਚਲਣਾ ਹੈ। | 'ਹੁਕਮ ਰਜਾਈ' ਚਲਣਾ ਹੈ। |
| ਕਰਮ-ਬਧ ਹੈ। | ਕਰਮਾਂ ਤੋਂ ਆਜ਼ਾਦ ਹੈ। |
| ਮਾਇਆ ਦੀ ਖਿੱਚ ਹੈ। | 'ਪ੍ਰੀਤ-ਡੋਰੀ ਦੀ ਖਿੱਚ' ਹੈ। |
| ਦੁਖ, ਕਲੇਸ਼ ਹੈ। | ਸਦਾ ਕੁਸਲ-ਖੇਮ ਹੈ। |
| ਈਰਖਾ, ਦਵੈਤ ਹੈ। | ਮੈਤਰੀ ਭਾਵ ਹੈ। |
| ਵੈਰ-ਵਿਰੋਧ ਹੈ। | ਪਿਆਰ ਹੈ। |
| ਅਸ਼ਾਂਤੀ ਹੈ। | 'ਸ਼ਾਂਤੀ' ਹੈ। |
| 'ਆਵਾ-ਗਵਨ' ਹੈ। | 'ਬਹੁੜ ਨ ਮਰਨਾ' ਹੈ। |
| 'ਜਮਾਂ ਦੇ ਫੇਰ' ਵਿਚ ਹੈ। | ਜਮਾਂ ਤੋਂ ਆਜ਼ਾਦ ਹੈ। |
| ਤ੍ਰਿਸ਼ਨਾ ਦੀ 'ਅੱਗ' ਹੈ। | 'ਤ੍ਰਿਪਤ-ਅਘਾਇ' ਹੈ। |
| 'ਦੂਜਾ ਭਾਓ' ਹੈ। | 'ਇਕੋ-ਇਕ' ਹੈ। |
| ਇਛਿਆ ਹੈ। | ਨਿਰ-ਇੱਛਤ ਹੈ। |
| ਸ਼ਿਕਾਇਤ ਹੈ। | 'ਸ਼ੁਕਰ' ਹੈ। |
| 'ਰੋਸ' ਹੈ। | 'ਭਲਾ' ਹੈ। |

ਮਾਨਸਿਕ ਅਵੱਸਥਾ :—ਹਉਮੈ-ਵੇੜ੍ਹੇ ਮਨ ਦਾ ਪ੍ਰਗਟਾਵਾ ਹੈ, ਜਿਸ ਵਿਚ ਅਉਗੁਣ ਭਰਪੂਰ ਹਨ। ਅਸੀਂ ਜੋ ਭੀ ਖਿਆਲ, ਇੱਛਾ, ਰੀਝਾਂ, ਕਰਮ ਕਰਦੇ ਹਾਂ ਸਭ ਹਉਮੈ ਪ੍ਰਾਇਣ ਹਨ, ਆਪਣਾ 'ਭਾਣਾ' ਹੈ, 'ਮਨ-ਮਰਜ਼ੀ' ਹੈ। ਇਸ ਲਈ ਇਲਾਹੀ 'ਹੁਕਮ', ਤੋਂ 'ਬੇ-ਸੁਰੇ' ਅਤੇ 'ਉਲਟ' ਹਾਂ, ਜਿਸ ਦੀ ਸਜ਼ਾ ਸਾਨੂੰ ਭੁਗਤਣੀ ਪੈਂਦੀ ਹੈ।

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥ (ਪੰਨਾ-601)

ਮਾਇਕੀ ਮੰਡਲ ਵਿਚ ਸਾਡੀਆਂ ਨੇਕੀਆਂ, ਪਰਉਪਕਾਰ, ਫਰਜ਼, ਮੋਹ, ਪਿਆਰ, ਪਾਠ, ਪੂਜਾ, ਕਰਮ-ਕਾਂਡ ਆਦਿ, ਸਭਨਾਂ ਅੰਦਰ 'ਹਉਮੈ' ਦੀ 'ਲੇਸ' ਜਾਂ 'ਅੰਸ਼' ਹੁੰਦੀ ਹੈ। ਜਿਸ ਨਾਲ ਅਸੀਂ ਕਰਮ-ਬੱਧ ਹੋ ਜਾਂਦੇ ਹਾਂ।

ਆਤਮਿਕ ਅਵੱਸਥਾ :—ਇਸ ਵਿਚ ਜੀਵ ਸਾਧ-ਸੰਗਤ ਅਤੇ ਗੁਰੂ ਦੀ

ਬਖਸ਼ਿਸ਼ ਦੁਆਰਾ, ਜਦ ਇਲਾਹੀ 'ਹੁਕਮ' ਬੁਝ ਲੈਂਦਾ ਹੈ ਤਾਂ ਉਹ ਆਪਣੀ 'ਹਉਮੈ' ਨੂੰ ਆਤਮ-ਪ੍ਰਾਇਣ ਕਰਕੇ 'ਹੁਕਮ' ਦੀ ਰਵਾਨਗੀ ਵਿਚ 'ਸੁਰ' ਹੋ ਕੇ ਰੁੜ੍ਹਿਆ ਜਾਂਦਾ ਹੈ ਅਤੇ 'ਆਤਮਿਕ ਪ੍ਰਕਾਸ਼' ਦੇ ਸਾਰੇ ਦੈਵੀ ਗੁਣ ਉਸ ਵਿਚ ਉਪਜ ਪੈਂਦੇ ਹਨ ਤੇ ਪ੍ਰਵੇਸ਼ ਹੋ ਜਾਂਦੇ ਹਨ।

ਦੂਜੇ ਲਫ਼ਜ਼ਾਂ ਵਿਚ, ਸਾਡੇ ਮਾਇਕੀ ਅਉਗੁਣ 'ਹਉਮੈ' ਦਾ ਹੀ ਪ੍ਰਗਟਾਵਾ ਤੇ ਪਸਾਰਾ ਹਨ ਅਤੇ ਸਾਰੇ ਦੈਵੀ 'ਗੁਣ' 'ਹੁਕਮ' ਦਾ ਹੀ ਪ੍ਰਕਾਸ਼ ਅਤੇ ਪ੍ਰਤੀਕ ਹਨ।

ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥ (ਪੰਨਾ-560)

ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ॥
ਮਾਇਆ ਮੂਠਾ ਸਦਾ ਬਿਲਲਾਇ॥ (ਪੰਨਾ-1176)

ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ॥
ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ॥ (ਪੰਨਾ-441)

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥
ਕੋਟਿ ਕਰਮ ਕਰਤੋ ਨਰਕਿ ਜਾਵੈ॥ (ਪੰਨਾ-240)

ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥ (ਪੰਨਾ-252)

ਇਸ 'ਹੁਕਮ ਰਜਾਈ ਚਲਣ' ਵਿਚ ਆਪਣੇ ਮਨ ਦੀ —

ਰੰਗਤ
ਮਰਜ਼ੀ
ਰੀਝਾਂ
ਚਾਉ
ਸੁਆਦ
ਤ੍ਰਿਸ਼ਨਾ
ਹੰਗਤਾ
ਵਲਵਲੇ
ਸਿਆਣਪਾਂ
ਚਤੁਰਾਈਆਂ

ਰੋਸੇ-ਗਿਲੇ
ਸ਼ਕਾਇਤਾਂ
ਈਰਖਾ
ਦਵੈਤ
ਵੈਰ
ਵਿਰੋਧ
ਸ਼ੱਕ
ਕਿਉਂ ?
ਕਿਆ ?
ਕੈਸੇ ?

ਆਦਿ, ਨੀਵੀਆਂ ਮਾਇਕੀ ਰੁੱਚੀਆਂ ਦੀ 'ਲੇਸ' ਭੀ ਨਹੀਂ ਹੋ ਸਕਦੀ।

ਏਥੇ ਆਪਣੇ ਮਨ ਨੂੰ 'ਮਾਰਨ' ਦਾ ਸਵਾਲ ਨਹੀਂ ਹੈ। ਬਲਕਿ 'ਹਉਂ-ਧਾਰੀ' ਮਨ ਨੂੰ—

ਮੋੜ-ਮੋੜ ਕੇ
ਪ੍ਰੇਰ-ਪ੍ਰੇਰ ਕੇ,
ਸਾਧ ਸੰਗਤ ਵਿਚ ਵਿਚਰਕੇ,
ਗੁਰਬਾਣੀ ਨਾਲ 'ਪਰਸਕੇ',
ਸਿਮਰਨ ਕਰਕੇ
ਸੇਵਾ ਕਰਕੇ,

ਪ੍ਰੀਤਮ ਦੇ ਪ੍ਰੀਤ-ਪਿਆਰ ਦੇ ਸਵੈਪਨਾ ਵਿਚ—

'ਭਿਉਂ-ਭਿਉਂ' ਕੇ,
ਟੁੱਬੀਆਂ ਲਵਾ ਕੇ,
ਪ੍ਰੇਮ-ਪਿਆਲੇ ਪਿਆ ਕੇ,
ਪ੍ਰੀਤ ਰੰਗਣ ਵਿਚ ਰੰਗ ਕੇ,
ਪਿਆਰ ਦੀ 'ਪਿਉਂਦ' ਚਾੜ੍ਹ ਕੇ,
ਅਲਮਸਤ ਮਤਵਾਰੇ ਹੋ ਕੇ,
ਮੈਂ-ਮੇਰੀ ਤੋਂ 'ਬੇ-ਖ਼ੁਦ' ਹੋ ਕੇ,

ਹੀ ਮਨ ਦੀਆਂ ਨੀਵੀਆਂ ਰੁਚੀਆਂ ਨੂੰ 'ਬਦਲਿਆ' ਜਾ ਸਕਦਾ ਹੈ ਅਤੇ 'ਹੁਕਮਿ ਰਜਾਈ

ਚਲਣ' ਦੀ 'ਜਾਚ' ਸਿਖੀ ਜਾ ਸਕਦੀ ਹੈ।

ਗੁਰਬਾਣੀ ਵਿਚ ਇਸ ਅਵੱਸਥਾ ਨੂੰ ਇਉਂ ਬਿਆਨ ਕੀਤਾ ਗਿਆ ਹੈ —

ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥ (ਪੰਨਾ–1368)

'ਹੁਕਮਿ ਰਜਾਈ ਚਲਣ' ਲਈ ਤਿੰਨ 'ਸੱਸਿਆਂ' ਦੀ ਕਮਾਈ ਕਰਨੀ ਹੈ।

1. ਸਬਰ :—ਆਪਣੀਆਂ, ਸਿਆਣਪਾਂ ਤੇ ਵਿਉਂਤਾਂ ਨੂੰ ਲਾਂਭੇ ਰਖ ਕੇ, ਜੋ ਕੁਝ ਇਲਾਹੀ 'ਰਜ਼ਾ ਦੁਆਰਾ 'ਬਖ਼ਸ਼ਿਸ਼' ਹੁੰਦੀ ਹੈ, ਉਸ ਨੂੰ 'ਪ੍ਰੀਤਮ' ਦੀ 'ਪਿਆਰ–ਦਾਤ' ਸਮਝ ਕੇ 'ਸਬਰ' ਵਿਚ ਰਹਿਣਾ।

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ (ਪੰਨਾ–1379)

ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥ (ਪੰਨਾ–1013)

ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥ (ਪੰਨਾ–1381)

ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥ (ਪੰਨਾ–83)

2. ਸ਼ੁਕਰ :—ਆਪਣੇ ਪ੍ਰੀਤਮ ਵਲੋਂ ਜੋ ਕਿਛੁ ਬਖ਼ਸ਼ਿਸ਼ ਹੋਵੇ ਉਸ ਨੂੰ 'ਪ੍ਰੀਤ–ਦਾਤ' ਸਮਝ ਕੇ ਉਸ ਦਾ 'ਸ਼ੁਕਰਾਨਾ' ਕਰਨਾ :—

ਜੇ ਮਾਰੇ ਤਾਂ ਭੀ ਮਿਹਰ
ਜੇ ਮਾਰ–ਜਿਵਾਲੇ ਤਾਂ ਭੀ ਬਖਸ਼ਿਸ਼
ਜੇ ਕੋਲ ਬਹਾਲੇ ਤਾਂ ਤੇਰੀ ਵਡਿਆਈ
ਜੇ ਮਾਰ–ਕਢੇ ਭੀ ਧਿਆਈਂ
ਜੇ ਦੁਖ–ਭੁਖ ਦੇਵੇ ਤਾਂ ਪ੍ਰੀਤਮ ਦੀ ਮੌਜ
ਜੇ ਲਾਭ ਹੋਵੇ ਤਾਂ ਉਸ ਦੀ ਦਾਤ
ਜੇ ਘਾਟਾ ਹੋਵੇ ਤਾਂ ਉਸ ਦੀ ਰਜ਼ਾ
ਜੇ ਵਡਿਆਈ ਹੋਵੇ ਤਾਂ ਉਸ ਦੀ ਵਡਿਆਈ
ਜੇ ਨਿੰਦਾ ਹੋਵੇ ਤਾਂ ਉਸ ਦੀ ਮੇਹਰ।

ਯਾਨੀ, ਜੀਵਨ ਦੀ ਹਰ ਹਾਲਤ :—

ਗਮੀ ਖੁਸ਼ੀ

ਦੁੱਖ ਸੁੱਖ
ਵਡਿਆਈ ਨਿੰਦਾ
ਲਾਭ ਹਾਨੀ
ਤੰਦਰੁਸਤੀ ਬਿਮਾਰੀ
ਜੀਵਨ ਮੌਤ

ਵਿਚ ਆਪਣੇ 'ਪ੍ਰੀਤਮ' ਦੀ 'ਮੌਜ' ਅਤੇ ਖੁਸ਼ੀ ਪ੍ਰਤੀਤ ਕਰਨੀ ਅਤੇ ਮਨ, ਤਨ, ਚਿਤ ਸ਼ੁਕਰਾਨੇ ਵਿਚ ਰਖਣਾ।

ਜਿਉ ਭਾਵੈ ਤਿਉ ਰਾਖਿ ਲੈ
ਹਮ ਸਰਣਿ ਪ੍ਰਭ ਆਏ ਰਾਮ ਰਾਜੇ॥ (ਪੰਨਾ-450)

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥...
ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥ (ਪੰਨਾ-757)

3. ਸਿਮਰਨ—ਐਸੇ :—

'ਮਨ-ਮੋਹਣੇ'
'ਸਦ-ਬਖਸਿੰਦ'
'ਸਦ-ਮਿਹਰਵਾਨ'
'ਪ੍ਰਿਤਪਾਲੇ, ਨਿਤ ਸਾਰ ਸਮਾਲ੍ਹੇ'
'ਲਾਡ-ਲਡਾਵੇ'
'ਖੇਲ-ਖਲਾਵੈ'
'ਅਤਿ-ਪ੍ਰੀਤਮ'
'ਰੱਬ'

ਨੂੰ ਸ਼ੁਕਰਾਨੇ ਦੀ ਭਾਵਨਾ ਨਾਲ ਧਿਆਉਣਾ, ਯਾਦ ਕਰਨਾ, ਸਿਮਰਨ ਕਰਨਾ ਹੀ, ਸਾਡਾ ਅੱਵਲ ਫ਼ਰਜ ਬਣਦਾ ਹੈ, ਤਾਂ ਕਿ 'ਪ੍ਰੀਤਮ' ਤ੍ਰਠ ਕੇ ਆਪਣੇ ਦਰੋਂ-ਘਰੋਂ ਹੋਰ ਵਧੇਰੀਆਂ ਉਚੀਆਂ-ਸੁੱਚੀਆਂ ਦਾਤਾ ਬਖਸ਼ਦਾ ਰਹੇ ਅਤੇ ਅਸੀਂ ਉਸ ਦੇ ਸ਼ੁਕਰਾਨੇ ਵਿਚ ਉਸਦੇ ਅਥਾਹ ਨਿਘੇ, 'ਨਾਨਕ ਪਿਆਰ' ਦੇ ਹੁਲਾਰਿਆਂ ਵਿਚ, ਕ੍ਰਿਤ-ਕ੍ਰਿਤ ਹੁੰਦੇ ਹੋਇ, 'ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ' ਬਣ ਜਾਈਏ।

1. ਸਿਮਰਨ ਕੀਤੇ ਬਗੈਰ, ਅੰਤ੍ਰ-ਆਤਮੇ ਅਨੁਭਵ ਨਹੀਂ ਖੁਲ ਸਕਦਾ।

2. ਅਨੁਭਵ ਬਗੈਰ, 'ਹੁਕਮ' ਨਹੀਂ ਬੁਝਿਆ ਜਾ ਸਕਦਾ।

3. ਹੁਕਮ ਬੁਝੇ ਬਗੈਰ, ਭਾਣਾ ਨਹੀਂ ਮੰਨਿਆ ਜਾ ਸਕਦਾ।

4. ਭਾਣਾ ਮੰਨੇ ਬਗੈਰ, ਸਬਰ ਸੰਤੋਖ ਨਹੀਂ ਹੋ ਸਕਦਾ।

5. ਸਬਰ-ਸੰਤੋਖ ਬਗੈਰ, 'ਸ਼ੁਕਰਾਨਾ' ਨਹੀਂ ਹੋ ਸਕਦਾ।

ਜਦੋਂ ਮਨ ਨੂੰ ਇਲਾਹੀ-ਪ੍ਰੀਤ ਦੀ 'ਪਿਉਂਦ' ਚੜ੍ਹਦੀ ਹੈ, ਤਾਂ ਮਨ ਪੂਰਨ ਤੌਰ ਤੇ ਆਤਮ-ਪ੍ਰਾਇਣ ਹੋ ਕੇ ਗੁਰੂ ਘਰ ਦਾ 'ਬੈ-ਖਰੀਦ ਗੋਲਾ' ਬਣ ਜਾਂਦਾ ਹੈ ਅਤੇ 'ਸਤਿਗੁਰੂ' ਦੇ ਪ੍ਰੇਮ ਦੀ ਡੋਰੀ ਨਾਲ ਬੱਝਿਆ ਹੋਇਆ, ਜਿਉਂ 'ਪ੍ਰੀਤਮ' ਚਲਾਵੇ ਤਿਉਂ ਚਲਦਾ ਹੈ।

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ
ਹੋਰੁ ਕਿਆ ਜਾਣਾ ਗੁਣ ਤੇਰੇ॥ (ਪੰਨਾ-919)

ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥ (ਪੰਨਾ-993)

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥ (ਪੰ.-508)

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥
ਤੇਰੇ ਲਾਲੇ ਕਿਆ ਚਤੁਰਾਈ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ (ਪੰਨਾ-991)

ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ
ਉਠਿ ਉਆਹੂ ਕਉ ਦਉਰਿਓ॥ (ਪੰਨਾ-1000)

ਇਸ ਤਰ੍ਹਾਂ 'ਹੁਕਮਿ ਰਜਾਈ ਚਲਣਾ' ਫੋਕੇ ਗਿਆਨ ਦਾ ਵਿਸ਼ਾ ਨਹੀਂ, ਬੁੱਧੀ ਨਾਲ ਤੋਲ ਮਿਣਕੇ ਹੁਕਮ ਨੂੰ ਕਮਾਇਆ ਜਾਂ ਭਾਣੇ ਵਿਚ ਚਲਿਆ ਨਹੀਂ ਜਾ ਸਕਦਾ। ਇਲਾਹੀ ਹੁਕਮ ਦੀ ਇਹ 'ਡੋਰੀ' ਤਾਂ 'ਪ੍ਰੀਤਮ' ਦੇ ਹੱਥ ਹੈ, ਤੇ ਉਹ ਆਪਣੀ 'ਮੌਜ' ਵਿਚ, ਜਿਵੇਂ ਸਾਨੂੰ ਚਲਾਏ ਉਸੇ ਤਰ੍ਹਾਂ ਚਲਣਾ ਹੀ, 'ਹੁਕਮਿ ਰਜਾਈ ਚਲਣਾ' ਹੈ। ਇਸ ਵਿਚ, ਹਉਮੈ ਵਾਲੀ 'ਮੈਂ-ਮੇਰੀ' ਦੀ ਭਾਵਨਾ 'ਤੂੰ-ਤੇਰੀ' ਵਿਚ ਬਦਲ ਜਾਂਦੀ ਹੈ।

ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ॥ (ਪੰਨਾ-581)

ਹਾਂ, ਜੀ, ਇਲਾਹੀ ਹਥਾਂ ਵਿਚ ਪਕੜੀ 'ਪ੍ਰੀਤ ਡੋਰੀ' ਨਾਲ, 'ਬੱਧੇ-ਦਿਲ' ਦੀ 'ਚਾਲ' ਹੀ 'ਹੁਕਮਿ ਰਜਾਈ' ਚਲਣਾ ਹੈ। ਜਿਵੇਂ ਇਹ 'ਪ੍ਰੀਤ ਡੋਰੀ' ਹਿਲੇ, ਤਿਵੇਂ ਸਾਡਾ ਮਨ, ਤਨ, ਚਿੱਤ ਹਿਲੇ। ਇਹੋ ਸਤਿਗੁਰ ਦੇ 'ਭਾਣੇ ਵਿਚ ਚਲਣਾ' ਤੇ 'ਭਾਣਾ-ਮੰਨਣਾ' ਹੈ।

ਮੂ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥ (ਪੰਨਾ-827)

ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ॥ (ਪੰ.-935)

ਹੁਕਮਿ ਰਜਾਈ ਚਲਣਾ ਪਿਛੇ ਲਗੇ ਨਕਿ ਨਕੇਲਾ। (ਵਾ. ਭਾ. ਗੁ. 24/11)

ਆਓ ਫੇਰ, ਆਪਾਂ ਵੀ, 'ਹਉਮੈ' ਦੇ ਭਰਮ-ਭੁਲਾਵੇ ਵਿਚੋਂ ਨਿਕਲ ਕੇ, ਮਨ-ਮਰਜ਼ੀ ਤਿਆਗ ਕੇ, ਇਲਾਹੀ 'ਪ੍ਰੀਤ-ਡੋਰੀ' ਨਾਲ 'ਬੱਝ' ਜਾਈਏ ਅਤੇ ਗੁਰਬਾਣੀ ਦੀਆਂ ਇਨ੍ਹਾਂ ਪੰਗਤੀਆਂ ਨੂੰ ਕਮਾਈਏ—

ਉਲਟਿ ਜਾਤਿ ਕੁਲ ਦੋਊ ਬਿਸਾਰੀ॥
ਸੁੰਨ ਸਹਜ ਮਹਿ ਬੁਨਤ ਹਮਾਰੀ॥1॥
ਹਮਰਾ ਝਗਰਾ ਰਹਾ ਨ ਕੋਊ॥
ਪੰਡਿਤ ਮੁਲਾਂ ਛਾਡੇ ਦੋਊ॥1 ॥ਰਹਾਉ ॥
ਬੁਨਿ ਬੁਨਿ ਆਪ ਆਪੁ ਪਹਿਰਾਵਉ॥
ਜਹ ਨਹੀ ਆਪੁ ਤਹਾ ਹੋਇ ਗਾਵਉ॥2॥ (ਪੰਨਾ-1158-59)

'ਹੁਕਮ' ਦੇ ਪਿਛੋਕੜ ਵਿਚ, 'ਹੁਕਮੀ' ਅਥਵਾ 'ਹੁਕਮ' ਦੇਣ ਵਾਲੇ ਦੀ 'ਰਜ਼ਾ' ਹੁੰਦੀ ਹੈ ਅਤੇ ਹੁਕਮ ਮੰਨਣ ਵਾਲਾ ਜੇ ਇਸ 'ਹੁਕਮ' ਦੀ ਰਜ਼ਾ ਨੂੰ 'ਬੁੱਝ', 'ਪਛਾਣ' ਲਵੇ ਤਾਂ ਉਹ 'ਹੁਕਮ' ਦੀ ਸਹੀ ਅਰਥਾਂ ਵਿਚ 'ਤਾਮੀਲ' ਕਰ ਸਕਦਾ ਹੈ। ਇਸ ਦੇ ਉਲਟ, ਜੇ 'ਹੁਕਮੀ' ਦੀ ਅੰਤ੍ਰੀਵ-ਭਾਵਨਾ ਨੂੰ ਅਨੁਭਵ ਨ ਕਰ ਸਕੇ ਤਾਂ ਔਝੜ ਵਿਚ ਪੈ ਜਾਂਦਾ ਹੈ ਤੇ ਇਸ 'ਹੁਕਮ' ਵਿਚ, ਆਪਣੀ ਮਨ-ਦੀ-ਮਰਜ਼ੀ ਰਲਾ ਕੇ, 'ਬੇ-ਸੁਰਾ' ਹੋ ਕੇ, ਕਰਮ ਕਰਦਾ ਅਤੇ ਨਤੀਜੇ ਭੁਗਤਦਾ ਹੈ।

ਇਲਾਹੀ 'ਹੁਕਮ' ਅਤਿ ਸੂਖਮ, ਗੁੱਝਾ ਅਤੇ ਅਪਾਰ ਹੈ ਜੋ ਸਾਡੀ ਅਲਪ ਬੁੱਧੀ ਦੀ ਪਕੜ ਤੋਂ ਪਰ੍ਹੇ ਹੈ। ਅਸੀਂ ਮਨ-ਮਤੀਏ, ਹੁਕਮ ਦੀ ਰਵਾਨਗੀ ਵਿਚ ਆਪਣੀ ਮਨ-ਮਰਜ਼ੀ ਰਲਾ ਕੇ 'ਹੁਕਮ' ਦੀ ਸਹਿਜ-ਚਾਲ ਜਾਂ 'ਭਾਣੇ' ਵਿਚ 'ਵਿਘਨ' ਪਾ ਦਿੰਦੇ ਹਾਂ ਤੇ ਸੁਖਦਾਈ ਅਤੇ ਕਲਿਆਣਮਈ ਇਲਾਹੀ 'ਹੁਕਮ' ਦੀਆਂ ਬਰਕਤਾਂ ਤੋਂ ਵਾਂਝੇ ਰਹਿੰਦੇ ਹਾਂ।

ਇਸ ਇਲਾਹੀ 'ਹੁਕਮ' ਦੇ ਪਿਛੇ, 'ਪ੍ਰੀਤ-ਪ੍ਰੇਮ-ਰਸ-ਚਾਉ', ਨਾਮ ਦੀ ਰੰਗਤ ਹੈ, ਜੋ ਦਿਮਾਗੀ ਸੂਝ ਤੇ ਅਕਲ ਤੋਂ ਪਰ੍ਹੇ ਹੈ।

ਇਸ ਵਿਚਾਰ ਨੂੰ ਹੋਰ ਸਮਝ ਗੋਚਰੀ ਕਰਨ ਲਈ ਕੁਝ ਉਦਾਹਰਣ ਦਿਤੇ ਜਾਂਦੇ ਹਨ—

ਮਾਂ ਦੀ ਮਮਤਾ, ਬੇ-ਲਾਗਤਾ, ਨਿਸ਼ਕਾਮਤਾ ਅਤੇ ਆਤਮਿਕ ਪਿਆਰ ਵਿਚ 'ਰੱਬ' ਦੀ ਭਾਵਨਾ ਹੈ। ਬੱਚੇ ਨੂੰ ਪਾਲ ਪੋਸ ਕੇ ਵੱਡਾ ਕਰਨਾ, ਮਾਂ ਦੀ ਵੱਡ-ਮੁੱਲੀ 'ਪ੍ਰੇਮ-ਕਿਰਤ' ਹੈ। ਉਹ ਆਪਣਾ ਸਾਰਾ ਜੀਵਨ ਆਪਣੇ ਬੱਚੇ ਤੇ ਨਿਛਾਵਰ ਕਰਕੇ, 'ਰੱਬੀ-ਪਿਆਰ' ਦੇ ਭੇਦ ਨੂੰ ਅਨੁਭਵ ਕਰਦੀ ਹੈ ਅਤੇ ਆਪ ਦੁਖ ਝਲਦੀ, ਰਾਤਾਂ ਜਾਗਦੀ ਤੇ ਜੱਫ਼ਰ ਜਾਲਦੀ ਹੈ। ਆਪਣੇ ਰੂਪ ਦੀ 'ਲਾਲੀ' ਨੂੰ, ਜੋ ਉਸ ਨੇ ਸਾਲਾਂ ਬੱਧੀ ਸਾਂਭ-ਸਾਂਭ ਰੱਖੀ ਸੀ, ਬੱਚੇ ਨੂੰ ਜਨਮ ਦੇਣ ਸਮੇਂ, ਸਹਿਜ-ਸੁਭਾਇ 'ਅਰਪਨ' ਕਰ ਦਿੰਦੀ ਹੈ। ਇਸ 'ਮਾਂ-ਰੂਪੀ' ਪਿਆਰ ਵਿਚ ਰੱਬ ਦੀ 'ਰੱਬਤਾ' ਹੈ। ਅਕਾਲ ਪੁਰਖ ਦਾ 'ਹੁਕਮ' (Divine Will) ਹੈ। 'ਮਮਤਾ' ਦੇ ਇਸ ਅਣਦਿਸਦੇ, ਗੁੱਝੇ, ਛਿੱਪੇ ਹੋਏ 'ਭੇਦ' ਨੂੰ, ਇਸ ਚੁੱਪ-ਪ੍ਰੀਤ ਨੂੰ, ਅਕਲਾਂ ਵਾਲੇ, ਬੁੱਧੀ ਮੰਡਲ ਦੇ ਕੈਦੀ, ਅਨੁਭਵ ਨਹੀਂ ਕਰ ਸਕਦੇ।

ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥ (ਪੰਨਾ-918)

ਇਹ ਕਹਿਣ-ਕਹਾਉਣ, ਸਮਝਣ-ਸਮਝਾਉਣ ਦੀ ਗੱਲ ਹੀ ਨਹੀਂ। ਇਹ ਤਾਂ 'ਗੱਲ-ਹੀ-ਹੋਰ' ਹੈ........

ਇਸ ਤਰ੍ਹਾਂ 'ਮਾਂ' ਬੜੀ ਸਬਰ-ਸਬੂਰੀ ਨਾਲ —

ਜੱਫ਼ਰ ਜਾਲਦੀ
ਅਤਿਅੰਤ ਪੀੜਾਂ ਸਹਾਰ ਕੇ,
ਜੀਵਨ ਨੂੰ ਜੋਖੋਂ ਵਿਚ ਪਾ ਕੇ,
ਆਪਣਾ ਆਪਾ ਵਾਰ ਕੇ,
ਆਪਣਾ ਆਪਾ ਵੰਡ ਕੇ,
ਸਿਰਹਾਨੇ ਖੱਫਨ ਰਖ ਕੇ,

ਬੱਚੇ ਨੂੰ ਜਨਮ ਦਿੰਦੀ ਹੈ।

ਇਸ ਅਲੌਕਿਕ ਕੁਰਬਾਨੀ ਅਤੇ ਇਲਾਹੀ ਚਮਤਕਾਰ ਦੁਆਰਾ, ਬੱਚੇ ਨੂੰ ਹੀ ਨਵਾਂ ਜਨਮ ਨਹੀਂ ਦਿੰਦੀ, ਬਲਕਿ ਉਹ ਆਪ ਭੀ, ਨਿਰੀ ਪੁਰੀ 'ਇਸਤਰੀ' ਤੋਂ ਬਦਲਕੇ, 'ਮਾਂ' ਦਾ ਨਵਾਂ 'ਸਰੂਪ' ਧਾਰਦੀ ਹੈ ਅਤੇ ਖ਼ੁਦ 'ਪ੍ਰਕਿਰਤੀ' ਬਣਦੀ ਹੈ।

ਇਹ ਸਭ ਕੁਝ ਇਲਾਹੀ 'ਹੁਕਮ' ਦੀ ਅਨੋਖੀ ਅਤੇ ਅਸਚਰਜ 'ਕਰਾਮਾਤ' ਹੈ, ਜਿਸ ਨੂੰ ਅਸੀਂ ਨਹੀਂ ਬੁਝਦੇ।

'ਮਾਂ-ਬੱਚੇ' ਦੇ ਸੂਖਮ ਪਿਆਰ ਦੇ 'ਇਲਾਹੀ' ਭੇਤ ਨੂੰ ਜਾਣਨ ਲਈ, ਆਪਣੇ ਹਿਰਦੇ ਵਿਚ 'ਪ੍ਰੇਮ-ਅਗਨੀ' ਬਾਲਣੀ ਪੈਂਦੀ ਹੈ।

ਇਸ 'ਮਾਂ-ਮਮਤਾ' ਦੀ ਭਾਵਨਾ ਦਾ 'ਪ੍ਰੇਮ-ਆਕਾਰ', ਸਾਰੇ ਬ੍ਰਹਿਮੰਡ ਨੂੰ ਆਪਣੀ

ਗਲਵਕੜੀ ਵਿਚ ਲੈ ਕੇ, ਸ੍ਰਿਸ਼ਟੀ ਦਿਆਂ ਸਾਰਿਆਂ ਜੀਵਾਂ ਨੂੰ :—

ਪ੍ਰਿਤਪਾਲਦਾ

ਨਿਤ ਸਾਰ ਸਮਾਲ੍ਹਦਾ

ਲਾਡ-ਲਡਾਉਂਦਾ

ਖੇਲ ਖਿਲਾਉਂਦਾ

ਹੈ। ਇਸ ਕਰਾਮਾਤੀ 'ਪ੍ਰੇਮ-ਖੇਲ' ਵਿਚ ਇਲਾਹੀ 'ਹੁਕਮ' ਦਾ ਅਚਰਜ ਬਿਸਮਾਦੀ ਪ੍ਰਕਾਸ਼, ਪ੍ਰਗਟਾਵਾ ਅਤੇ ਪ੍ਰਤੀਕ ਹੈ।

ਮਮਤਾ ਦੀ ਇਸ 'ਆਪਾ ਵਾਰਨ' ਦੀ 'ਰੀਝ' ਅਤੇ ਅਕਾਲ ਪੁਰਖ ਦੇ 'ਹੁਕਮ' ਦੀ ਪਾਲਣਾ ਉਤੇ ਖ਼ੁਸ਼ ਹੋ ਕੇ 'ਕਰਤਾ' ਆਪ ਇਸ 'ਚੁਪ-ਪ੍ਰੀਤ' ਦੇ ਭੇਦ ਨੂੰ ਪ੍ਰਕਾਸ਼ਦਾ ਹੈ ਅਤੇ 'ਮਾਂ-ਪਿਆਰ' ਵਿਚ ਆਪ ਸਿਰਜਣਹਾਰ, ਬੱਚੇ ਦਾ ਰੂਪ ਧਾਰਕੇ, 'ਮਾਂ' ਨੂੰ ਪਿਆਰ ਕਰਨ ਲਗ ਜਾਂਦਾ ਹੈ।

ਜਦ ਤਾਂਈ ਬੱਚਾ ਆਪਣੀ 'ਮਾਂ ਦੇ ਪਿਆਰ' ਦੀ ਛਤ੍ਰ-ਛਾਇਆ ਹੇਠ ਰਹਿੰਦਾ ਹੈ, ਉਸ ਨੂੰ ਕੋਈ ਫਿਕਰ, ਚਿੰਤਾ, ਸਿਆਣਪ ਨਹੀਂ ਕਰਨੀ ਪੈਂਦੀ। ਉਸ ਦੀ ਪ੍ਰਵਰਿਸ਼ 'ਮਾਂ-ਪਿਆਰ' ਰਾਹੀਂ ਇਲਾਹੀ 'ਹੁਕਮ' ਵਿਚ ਹੋ ਰਹੀ ਹੈ ਅਤੇ ਉਸ ਦੀਆਂ ਸਾਰੀਆਂ ਲੋੜਾਂ ਸਹਿਜੇ ਹੀ ਪੂਰੀਆਂ ਹੋ ਰਹੀਆਂ ਹਨ। ਜਿਉਂ-ਜਿਉਂ ਬੱਚੇ ਅੰਦਰ ਸਿਆਣਪ ਆਉਂਦੀ ਜਾਂਦੀ ਹੈ ਇਲਾਹੀ ਬਖਸ਼ਿਸ਼ਾਂ ਦੀ 'ਰਵਾਨਗੀ' ਵਿਚ ਵਿਘਨ ਪੈਂਦਾ ਜਾਂਦਾ ਹੈ ਅਤੇ ਉਹ ਆਪਣੀ ਹਉਮੈ ਦੇ ਭਰਮ-ਭੁਲਾਵੇ ਵਿਚ ਫਿਕਰ, ਚਿੰਤਾ ਦਾ ਸ਼ਿਕਾਰ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਬੱਚਾ ਇਲਾਹੀ 'ਹੁਕਮ' ਦੀ 'ਰਜ਼ਾ' ਵਿਚੋਂ ਨਿਕਲਕੇ, ਇਲਾਹੀ ਬਖਸ਼ਿਸ਼ਾਂ ਤੋਂ ਵਾਂਝਾ ਹੋ ਜਾਦਾ ਹੈ ਅਤੇ ਫਿਕਰ, ਚਿੰਤਾ, ਕਲਪਨਾ ਦੀਆਂ 'ਪੰਡਾਂ' ਚੁੱਕੀ ਫਿਰਦਾ ਹੈ :—

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥ (ਪੰਨਾ-400)

ਪਾਇਓ ਬਾਲ ਬੁਧਿ ਸੁਖੁ ਰੇ॥
ਹਰਖ ਸੋਗ ਹਾਨਿ ਮਿਰਤੁ ਦੂਖੁ ਸੁਖ ਚਿਤਿ ਸਮਸਰਿ ਗੁਰ ਮਿਲੇ॥1 ॥ਰਹਾਉ ॥

ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ॥1 ॥
ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥2 ॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਿਜ ਸੋਏ॥3 ॥

ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥ (ਪੰਨਾ-214)

ਦੇਖਣ ਨੂੰ ਤਾਂ ਪ੍ਰਤੀਤ ਹੁੰਦਾ ਹੈ ਕਿ ਉਸ ਦੀ, ਪਰਵਰਿਸ਼ ਉਸ ਦੇ 'ਮਾਂ-ਬਾਪ' ਕਰ ਰਹੇ ਹਨ। ਅਸਲ ਵਿਚ ਇਹ 'ਪਰਵਰਿਸ਼' ਅਕਾਲ ਪੁਰਖ ਦੇ 'ਹੁਕਮ' ਦੀ ਗੁੱਝੀ 'ਸਹਿਜ-ਚਾਲ' ਦੀ 'ਪ੍ਰਿਮ-ਖੇਲ' ਹੈ। ਇਸ ਗੁੱਝੇ ਭੇਦ ਨੂੰ ਕੋਈ ਵਿਰਲਾ ਗੁਰਮੁਖ ਹੀ ਜਾਣਦਾ, ਬੁੱਝਦਾ, ਪਹਿਚਾਣਦਾ ਹੈ।

ਦੂਜੇ ਲਫ਼ਜ਼ਾਂ ਵਿਚ ਇਲਾਹੀ, ਸੁਖਦਾਈ ਤੇ ਕਲਿਆਣਕਾਰੀ—'ਪ੍ਰੇਮ-ਸਵੈਪਨਾ' ਦੀ 'ਗੋਦ' ਵਿਚੋਂ ਨਿਕਲ ਕੇ, ਬੱਚਾ, ਆਪਣੀ 'ਹਉਮੈ' ਦੇ ਭਰਮ-ਭੁਲਾਵੇ ਵਿਚ ਠੋਕਰਾਂ ਖਾਂਦਾ ਅਤੇ ਜ਼ਮਾਂ ਦੇ ਵਸ ਪੈਂਦਾ ਹੈ।

ਇਸ ਤਬਦੀਲੀ ਦਾ ਮੁੱਢ ਕਾਰਣ :—

'ਭੋਲੇ-ਪਨ' ਦਾ ਤਿਆਗ,
'ਹਉਮੈ' ਦਾ ਭਰਮ,
'ਮੈਂ-ਮੇਰੀ' ਦਾ ਅਹਿਸਾਸ ਅਤੇ
ਸਿਆਣਪਾਂ-ਚਤੁਰਾਈਆਂ ਦਾ ਆਵੇਸ਼ ਹੀ ਹੈ।

ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥ (ਪੰ.-921)

ਪਾਲਣ-ਪੋਸਣ ਦੀ ਇਹ ਕਠਿਨ ਕ੍ਰਿਆ, 'ਪ੍ਰੇਮ-ਰਸ' ਵਿਚ ਲੀਨ ਹੋਈ ਮਾਂ ਨੂੰ ਅਨੰਦ-ਮਈ ਲਗਦੀ ਹੈ। ਘਰ ਦੇ ਕੰਮਾਂ-ਕਾਰਾਂ ਵਿਚ ਗਲਤਾਨ 'ਮਾਂ' ਆਪਣੇ ਬੱਚੇ ਵਿਚ ਹੀ 'ਲਿਵ' ਲਾਈ ਰਖਦੀ ਹੈ। ਚੁਲ੍ਹੇ ਵਿਚ ਅੱਗ ਬਾਲਦੀ, ਚੱਕੀ ਝੋਂਹਦੀ, ਪਸੀਨੇ ਦੀ ਬੋ ਨਾਲ ਲਿਬੜੀ-ਤਿਬੜੀ ਮਾਂ ਦੀ ਗੋਦੀ ਵਿਚ ਬੱਚਾ ਰੁੜ੍ਹ-ਰੁੜ੍ਹ ਕੇ ਆਪੇ ਆ ਜਾਂਦਾ ਹੈ ਤੇ ਦੁੱਧ ਚੁੰਘਣ ਲਗ ਪੈਂਦਾ ਹੈ। ਮਾਂ ਦੇ ਪਿਆਰ ਦੀਆਂ ਅੰਮ੍ਰਿਤ-ਘੁੱਟਾਂ ਭਰਦਾ ਭਰਦਾ ਸਭ ਕੁਝ ਭੁੱਲ ਜਾਂਦਾ ਹੈ।

ਜੇਕਰ ਬੱਚਾ ਖੇਡਦਾ-ਖੇਡਦਾ ਸੜ੍ਹਿਹਾਂਦ ਵਾਲੀ ਥਾਂ ਜਾਂ ਗੰਧਲੇ ਪਾਣੀ ਵਿਚ ਡਿਗ ਪਵੇ, ਗੰਦਾ ਹੋ ਜਾਵੇ, ਉਹਦੇ ਸੱਟ ਵਜੇ, ਮਾਂ ਭਾਵੇਂ ਸਜੀ-ਧਜੀ ਪੂਰਾ ਹਾਰ-ਸ਼ਿੰਗਾਰ ਕਰੀ ਬੈਠੀ ਹੋਵੇ, ਕੀਮਤੀ ਤੋਂ ਕੀਮਤੀ ਕਪੜੇ ਪਾਏ ਹੋਣ, ਪਰ ਆਪਣੇ 'ਲਾਲ', ਜ਼ਿਗਰ ਦੇ ਟੋਟੇ ਦੀ ਆਵਾਜ਼ ਸੁਣ ਕੇ, ਰੋਂਦੇ-ਕੁਰਲਾਉਂਦੇ, ਲਿਬੜੇ-ਤਿਬੜੇ ਬੱਚੇ ਨੂੰ ਆਪਣੀ ਹਿੱਕ ਨਾਲ ਲਾ ਲਵੇਗੀ ਅਤੇ ਪਿਆਰ ਨਾਲ ਚੁੰਮ ਚੱਟ ਕੇ, ਰੱਬੀ ਪ੍ਰੇਮ ਦੀਆਂ ਅਜ਼ਲੀ

'ਝਰਨਾਟਾਂ' ਰਾਹੀਂ ਬਾਲ ਨੂੰ ਦੁੱਧ ਚੁੰਘਾਉਂਦੀ ਹੈ। ਫੇਰ ਉਸ ਨੂੰ ਲੱਖ-ਲੱਖ ਅਸੀਸਾਂ ਦੇ ਕੇ, ਲੋਰੀਆਂ ਗਾ-ਗਾ ਕੇ, ਥਾਪੜ-ਥਾਪੜ ਕੇ ਸੁਆਉਂਦੀ ਹੈ। ਮਾਂ ਦੀ ਇਸ ਸੇਵਾ-ਭਾਵਨਾ ਵਿਚ ਨਾ ਕੋਈ ਸੁਆਰਥ ਹੈ ਅਤੇ ਨਾ ਹੀ ਮੁਕਤੀ ਦੀ ਇੱਛਾ, ਸਗੋਂ 'ਮਾਂ' ਤਾਂ ਪਿਆਰ ਵਿਚ 'ਆਪਾ' ਗਵਾ ਕੇ, ਉਸ ਸਿਰਜਣਹਾਰ ਦੇ 'ਹੁਕਮ ਦੀ ਕਾਰ' ਕਮਾਉਂਦੀ ਹੈ। ਇਹ ਅਲੌਕਿਕ ਇਲਾਹੀ ਪ੍ਰੀਤ-ਕਰਿਸ਼ਮਾਂ ਹੈ।

ਚਲਦਾ...........



# ਹੁਕਮੁ
## ਭਾਗ – 9

ਮਮਤਾ ਦੇ ਇਲਾਹੀ ਪਿਆਰ ਦੀ 'ਖੁਸ਼ਬੋ' ਗੂੜ੍ਹ-ਗਿਆਨੀਆਂ ਨੂੰ ਨਹੀਂ ਆ ਸਕਦੀ। ਉਨ੍ਹਾਂ ਦੇ ਦਿਮਾਗਾਂ ਵਿਚ ਗਿਆਨ ਦੀ ਸਿਆਣਪ ਭਰੀ ਹੋਈ ਹੈ। 'ਅਨੁਭਵ' ਦੀ ਥਾਂ, ਉਹ ਇਸ ਨੂੰ ਘੋਖਣ ਤੇ ਪਰਖਣ ਲਗ ਜਾਂਦੇ ਹਨ, ਪਰ ਏਥੇ, ਕਿਉਂ? ਕਿਆ ? ਕੈਸੇ ? ਲਈ ਕੋਈ ਥਾਂ ਨਹੀਂ, ਕਿਉਂਕਿ 'ਪਿਆਰ' ਕੋਈ 'ਵਿਚਾਰ-ਧਾਰਾ' ਜਾਂ 'ਦਾਰਸ਼ਨਿਕ ਸਿਧਾਂਤ' ਨਹੀਂ। ਇਹ ਤਾਂ ਅੰਦਰੋਂ ਹੀ ਉਪਜਦਾ ਹੈ। ਅੰਦਰੋਂ ਹੀ ਵਿਗਸ ਕੇ, ਖਿੜ ਕੇ, ਬਾਹਰਲੇ ਰੂਪ ਨੂੰ 'ਸੁਗੰਧਿਤ' ਕਰਦਾ ਹੈ। ਮਿਕਨਾਤੀਸ ਵਾਂਗੂ, ਹਰ ਕੋਮਲ ਚੀਜ਼ ਨੂੰ ਆਪਣੇ ਵਲ ਖਿਚਦਾ ਰਹਿੰਦਾ ਹੈ। ਜਦੋਂ ਸਾਡੇ ਮਨ ਵਿਚ ਕਾਰਣ ਜਾਂ ਕਿਉਂ ਦੀ ਘੁੰਡੀ ਪੈਂਦੀ ਹੈ, 'ਪਿਆਰ' ਪ੍ਰਸ਼ਨ ਚਿੰਨ੍ਹ (?) ਬਣਦਾ ਹੈ, ਤਾਂ ਸਾਰਾ ਜੀਵਨ 'ਸਿਫ਼ਰ', ਖਿੰਡ-ਪੁੰਡ ਕੇ, ਫੋਕਾ, ਫਿੱਕਾ ਤੇ ਸੁੰਨਾ ਹੋ ਜਾਂਦਾ ਹੈ। ਪਿਆਰ ਤੋਂ ਖਾਲੀ ਜੀਵਨ 'ਕੋਰਾ', 'ਸੱਖਣਾ', 'ਹਨੇਰਾ', ਤੇ 'ਮੁਰਦਾ' ਹੋ ਕੇ ਰਹਿ ਜਾਂਦਾ ਹੈ।

ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥ (ਪੰਨਾ-1379)

ਅਕਾਲ ਪੁਰਖ ਦੇ ਭਾਣੇ ਵਿਚ ਰਹਿ ਕੇ ਜੀਵਨ ਵਿਚ ਪ੍ਰਕਾਸ਼, ਰਸ, ਸੰਗੀਤ, ਸੰਪੂਰਣਤਾ ਅਤੇ 'ਸੱਚ' ਦਾ ਆਨੰਦ ਆਉਂਦਾ ਹੈ। ਉਹਦੇ ਨਾਲ ਇਕ-ਮਿਕ ਹੋ ਕੇ, ਇਕ 'ਸੁੱਰ' ਹੋ ਕੇ, ਸਾਡਾ ਜੀਵਨ ਪਵਿੱਤਰ, ਸੂਖਮ ਤੇ ਸ਼ਾਂਤ ਹੋ ਕੇ, ਵਲਵਲਿਆਂ ਦੇ ਦੇਸ਼ ਵਿਚ ਉਡਾਰੀਆਂ ਮਾਰਨ ਲਗ ਪੈਂਦਾ ਹੈ। ਦੂਜੇ ਪਾਸੇ ਬੁੱਧੀ ਮੰਡਲ ਦੀ ਕੈਦ ਹੈ, ਜਿਥੇ ਨਿਰਜੀਵ, ਨਿਰਬਲ ਤੇ ਮੁਰਦਾ ਜੀਵਨ ਹੈ। ਦੁਖਾਂ ਭਰਿਆ ਘੋਰ ਨਰਕ ਹੈ .... 'ਮੈਂ' ..... 'ਮੈਂ' ....... ਦੇ ਜ਼ਹਿਰੀਲੇ ਫਰਾਟੇ ਮਾਰਦਾ, ਕੋਲੇ ਵਾਂਗ ਕਾਲਾ ਸੰਸਾਰ ਹੈ, ਜੋ ਬ੍ਰਹਿਮੰਡ ਨੂੰ ਕਲੰਕਿਤ ਕਰਦਾ ਹੈ।

ਇਕ ਪਿਆਰ ਵਿਚ ਖਿੜੇ ਹੋਏ ਫੁੱਲਾਂ ਵਾਂਗ, ਟਹਿਕਦੀਆਂ ਰੂਹਾਂ ਦਾ ਦੇਸ਼ ਤੇ ਦੂਜਾ, ਕੋਲੇ ਵਾਂਗ 'ਕਾਲਾ ਸਿਆਹ'। ਈਰਖਾ ...... ਦਵੈਤ ਤੇ ਹਉਮੈ ਦੀ ਅੱਗ ਵਿਚ ਬਲਦੇ ਜੀਵ !

ਪਿਆਰ……ਕ੍ਰੋਧ, ਔਗੁਣ, ਈਰਖਾ ਤੇ ਦਵੈਤ ਖ਼ਤਮ ਕਰ ਦਿੰਦਾ ਹੈ।

ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥ ……
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥
ਤਾ ਭੀ ਚੀਤਿ ਨ ਰਾਖਸਿ ਮਾਇਆ॥ (ਪੰਨਾ–478)

ਇਹ 'ਪਿਆਰ' ਦਾ ਜੀਵਨ–ਰੂਪ ਅੰਮ੍ਰਿਤ —

1. ਪੀਣਾ ਪੈਂਦਾ ਹੈ।
2. ਜੀਣਾ ਪੈਂਦਾ ਹੈ।
3. ਥੀਣਾ ਪੈਂਦਾ ਹੈ।
4. ਹੰਢਾਉਣਾ ਪੈਂਦਾ ਹੈ।

'ਕਿਉਂ', 'ਕਿਆ' ਤੇ 'ਕੈਸੇ' ਵਾਲਿਆਂ ਨੂੰ ਇਹ ਅਨਮੋਲ ਰਤਨ ਪ੍ਰਾਪਤ ਨਹੀਂ ਹੋ ਸਕਦਾ। ਪਰ ਉਹਦੀ ਨਦਰ ਨਾਲ, ਇਹ ਸਹਿਜ ਸੁਭਾਇ ਮਨ ਵਿਚ ਅਚਿੰਤੇ ਹੀ ਆ ਟਿਕਦਾ ਹੈ। ਜਿਹੜੇ ਇਸ ਨੂੰ ਪਰਖਣ ਲਈ ਆਪੋ ਆਪਣੀਆਂ ਕਸੌਟੀਆਂ ਲਈ ਫਿਰਦੇ ਹਨ, ਉਹ ਸਦਾ ਭੁਲੇਖੇ, ਭਰਮਾਂ ਵਿਚ ਡੁਬੇ ਰਹਿਣਗੇ। ਇਹ 'ਰੱਬੀ ਦਾਤ', ਉਹਦਾ 'ਹੁਕਮ' ਮੰਨਣ ਵਾਲਿਆਂ ਦੀ ਝੋਲੀ ਵਿਚ ਪੈਂਦੀ ਰਹੇਗੀ। ਜੇਕਰ ਅਕਾਲ ਪੁਰਖ, ਪ੍ਰੀਤਮ ਦਾ ਬਿਆਨ, ਪ੍ਰਗਟਾਵਾ ਇਕੋ ਸ਼ਬਦ ਨਾਲ ਕਰਨਾ ਹੋਵੇ ਤਾਂ ਰੱਬ ਦਾ ਪ੍ਰਤੱਖ ਰੂਪ ਹੈ …….. 'ਪਿਆਰ'।

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥
(ਸ੍ਵੂਯੈ ਪਾ: 10)

ਮਨ ਰੇ ਕਿਉ ਛੂਟਹਿ ਬਿਨੁ ਪਿਆਰ॥ (ਪੰਨਾ–60)

ਪਿਆਰ ਦੀ 'ਅੱਗ', ਇਹ 'ਚਿਣਗ', ਕਿਥੋਂ ਮਿਲੇ ? ਪੁਰਾਣੇ ਜ਼ਮਾਨੇ ਵਿਚ ਪਿੰਡ ਦੀ ਸਿਆਣੀ 'ਬੇਬੀ' ਆਪਣੇ ਚੁਲ੍ਹੇ ਵਿਚ 'ਅੱਗ' ਕਦੇ ਨਹੀਂ ਸੀ ਬੁਝਣ ਦਿੰਦੀ। ਉਹ 'ਹਾਰੇ' ਵਿਚ ਪਾਥੀ ਦੱਬ ਦਿੰਦੀ, ਜੋ ਸਾਰੀ ਰਾਤ ਮੱਘਦੀ ਰਹਿੰਦੀ। ਜਿਸ ਨੂੰ 'ਅੱਗ' ਚਾਹੀਦੀ ਹੁੰਦੀ, ਉਹ ਬੇਬੀ ਦਾ ਬੂਹਾ ਜਾ ਖੜਕਾਉਂਦੀ, ਤੇ ਉਸ ਪਾਥੀ ਵਿਚੋਂ ਭੋਰਾ ਚੰਗਿਆੜੀ ਚੱਪਣ ਵਿਚ ਪੁਆ ਕੇ ਆਪਣਾ ਚੁੱਲ੍ਹਾ ਬਾਲ ਲੈਂਦੀ। ਫੇਰ ਸਾਰੇ ਪਿੰਡ ਦੇ ਚੁੱਲ੍ਹੇ ਬਲ ਪੈਂਦੇ। ਜਿਹੜੇ, ਇਸ ਅੱਗ ਦੀ 'ਤਲਬ' ਹੀ ਨਹੀਂ ਕਰਦੇ, ਉਨ੍ਹਾਂ ਦੇ ਚੁੱਲ੍ਹੇ ਬੁਝੇ ਹੀ ਰਹਿੰਦੇ। ਇਕ ਪਾਸੇ 'ਰੌਸ਼ਨੀ', ਦੂਜੇ ਪਾਸੇ 'ਹਨੇਰਾ' ਦੋਨੋਂ ਚੀਜ਼ਾਂ ਮੁਤਜ਼ਾਤ, ਸਵੈ–ਵਿਰੋਧੀ ਹਨ।

ਜਿਥੇ ਪਿਆਰ ਹੈ, ਉਥੇ ਨਫ਼ਰਤ ਨਹੀਂ।

ਜਿਥੇ ਨਫ਼ਰਤ ਹੈ, ਉਥੇ ਪਿਆਰ ਨਹੀਂ ਉਪਜਦਾ।

ਇਹ 'ਪਿਆਰ-ਚਿੰਣਗ' ਵਾਸਤੇ 'ਬੋਬੀ' ਦੇ ਘਰ, ਜਿਸ ਨੇ ਸਰੀਰ ਦੀਆਂ ਪਾਥੀਆਂ ਵਿਚ, 'ਪਿਆਰ-ਦੀ ਅੱਗ' ਸਾਂਭ ਕੇ ਰੱਖੀ ਹੋਈ ਹੈ, ਜਾਵੇ ਤੇ, ਇਲਾਹੀ ਪਿਆਰ-ਅੱਗ ਦੀ ਇਕ ਚੰਗਿਆੜੀ ਲੈ ਆਵੇ ਤੇ ਆਪਣੀ 'ਰੂਹ' ਨੂੰ 'ਪਿਆਰ' ਦੇ ਸੰਗੀਤ ਨਾਲ ਰੁਸ਼ਨਾ ਲਵੇ। ਇਹ 'ਅਨਹਦ-ਧੁਨੀ' ਸਾਰੇ ਬ੍ਰਹਿਮੰਡ ਵਿਚ ਵਜਦੀ ਰਹਿੰਦੀ ਹੈ। ਪਰ ਇਹ ਉਸੇ ਨੂੰ ਸੁਣੇਗੀ, ਜਿਸ ਦੇ ਅੰਦਰ 'ਪਿਆਰ-ਅੱਗ' ਦੀ ਸਿਕ ਹੋਵੇ। ਫੇਰ ਇਹ 'ਇਲਾਹੀ ਪਿਆਰ-ਅੱਗ' ਆਪੇ ਹੀ ਫੈਲ ਜਾਵੇਗੀ, ਜਿਵੇਂ ਫੁੱਲਾਂ ਦੀ ਖ਼ੁਸ਼ਬੋ ਫੈਲਦੀ ਹੈ।

ਜਿਵੇਂ ਇਕ ਮੱਘੀ ਹੋਈ ਚੰਗਿਆੜੀ ਨਾਲ ਅੰਗੀਠੀ ਦੇ ਸਾਰੇ ਕੋਲੇ ਹੌਲੀ ਹੌਲੀ 'ਮੱਘ' ਜਾਂਦੇ ਹਨ।

ਛੋਟੀ ਜਿਹੀ ਉਸ 'ਚੰਗਿਆੜੀ' ਨੇ ਆਪਾ ਮਿਟਾ ਕੇ ਅੱਗ ਦਾ ਭਾਂਬੜ ਬਾਲ ਦਿਤਾ। ਪਰ ਉਹ 'ਚੰਗਿਆੜੀ' ਹੈ ਕਿਥੇ ? ਮਿਲੇ ਕਿਥੋਂ ? 'ਬੋਬੀ' ਦੇ ਹਾਰੇ ਵਿਚੋਂ। ਬੁਝੇ ਹੋਏ ਕੋਲਿਆਂ ਦੀ ਕੀ ਹੈਸੀਅਤ ਹੈ ? ਸਾਰੀ ਧਰਤੀ ਭਰੀ ਪਈ ਹੈ ਕਾਲੇ ਕੋਲਿਆਂ ਨਾਲ। ਉਨ੍ਹਾਂ ਕੋਲ ਦੀ ਲੰਘੋ, ਹੱਥ ਲਾਵੋ, ਮੂੰਹ ਸਿਰ ਕਾਲਾ ਹੋ ਜਾਂਦਾ ਹੈ। ਉਨ੍ਹਾਂ ਮਣਾਂ-ਮੂੰਹੀ ਕੋਲਿਆਂ ਵਿਚ ਇਕ ਨਿੱਕੀ ਜੇਹੀ 'ਮੱਘਦੀ ਚੰਗਿਆੜੀ' ਰੱਖ ਦਿਓ, ਉਹ ਕਾਲੇ ਕੋਲੇ, ਲਾਲੋ-ਲਾਲ ਅੱਗ ਦੇ ਸ਼ੋਅਲੇ ਬਣ ਜਾਣਗੇ। ਲਾਟਾਂ ਬਲ ਪੈਣਗੀਆਂ। ਚਾਰੇ ਪਾਸੇ ਰੌਸ਼ਨੀ ਫੈਲਾ ਕੇ, ਲਾਟਾਂ ਅਰਪਨ ਕਰਕੇ ਸਾਡੀ ਸੇਵਾ ਕਰਦੇ ਹਨ। ਅਸੀਂ ਬੁਝੇ ਹੋਏ ਕੋਲੇ ਹਾਂ। ਹੰਕਾਰ, ਆਕੜ, ਲੋਭ ਅਤੇ ਮਾਇਆ ਦੀਆਂ ਲੱਕੜਾਂ ਤੋਂ ਬਲ ਕੇ ਬਣੇ ਹੋਏ ਕਾਲੇ ਕੋਲੇ। 'ਮੈਂ ਤੇ ਮੇਰੀ' ਦੀਆਂ ਮੁੱਢੀਆਂ ਦੇ ਕੋਲੇ। ਲਾਲਸਾ ਦੇ ਭਰੇ ਹੋਏ। ਕਾਰਾਂ, ਕੋਠੀਆਂ, ਸੋਨਾ, ਐਸ਼ੋ-ਇਸ਼ਰਤ ਅਰਾਮ ਵਿਚ, ਡੁੱਬੇ, ਕਾਲੇ ਸਿਆਹ ਕੋਲੇ।

ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥ (ਪੰਨਾ-1371)

ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥ (ਪੰਨਾ-535)

ਬੰਦੇ ਦਾ ਸਰੀਰ ਗੰਦਾ, ਗੰਦਗੀ ਉਤੇ ਫ਼ਖ਼ਰ ਕਾਹਦਾ ? ਇਸ ਗੰਦ ਦੇ ਢੇਰ ਨੂੰ ਕਿਉਂ ਸ਼ਿੰਗਾਰੀਏ ? ਰੋਜ਼ ਨਹਾ ਧੋ ਕੇ ਦੇਹੀ ਨੂੰ ਕੀਮਤੀ ਕਪੜਿਆਂ ਨਾਲ ਸਜਾਉਂਦੇ ਹਾਂ, ਪਰ ਉਹ ਕਪੜੇ ਸਰੀਰ ਦੇ ਨਾਲ ਲਗਦੇ ਹੀ ਮੈਲੇ ਹੋ ਜਾਂਦੇ ਹਨ ਤੇ ਫੇਰ ਅਸੀਂ ਉਨ੍ਹਾਂ ਨੂੰ ਧੋਤੇ ਬਿਨਾਂ ਦੁਬਾਰਾ ਨਹੀਂ ਪਾ ਸਕਦੇ। ਸਾਡਾ ਅੰਦਰ ਤਾਂ ਬਾਹਰ ਨਾਲੋਂ ਵੀ ਗੰਦਾ ਹੈ। ਕਿਵੇਂ ? ਅਸੀਂ ਅਨਮੋਲ ਪਦਾਰਥ ਖਾਂਦੇ ਹਾਂ। ਦੁੱਧ ਵਰਗਾ ਰਤਨ ਢਿੱਡ ਵਿਚ ਪਾਉਂਦੇ ਹਾਂ, ਇਹ ਪਦਾਰਥ ਸਾਡੇ ਅੰਦਰ ਜਾਂਦੇ ਹੀ ਸੜ ਜਾਂਦੇ ਹਨ ਤੇ ਅਸੀਂ ਦੁਰਗੰਧ ਛੱਡਦੇ ਹਾਂ। ਪਾਣੀ ਵਰਗਾ ਨਿਰਮਲ ਪਦਾਰਥ ਵੀ, ਦੇਹੀ ਅੰਦਰ ਦੀ ਸੜ੍ਹਿਹਾਂਦ ਨੂੰ ਮਿਟਾ ਨਹੀਂ

ਸਕਦਾ। ਜਦੋਂ ਕਿ ਏਹੀ ਪਾਣੀ ਬਾਹਰ ਦੀ ਹਰ ਮੈਲ ਧੋ ਦਿੰਦਾ ਹੈ ਤੇ ਬਦਬੋ ਮਿਟਾ ਦਿੰਦਾ ਹੈ। ਪਰ ਬੰਦੇ ਅੰਦਰ ਜਾ ਕੇ ਇਹ ਨਿਰਮਲ ਜਲ ਵੀ ਦੁਰਗੰਧਿਤ ਹੋ ਜਾਂਦਾ ਹੈ।

ਮਨ ਦੀ ਹਾਲਤ ਸਰੀਰ ਤੋਂ ਵੀ ਭੈੜੀ ਹੈ। ਇਹ ਖਿੰਡਿਆ ਪਿਆ ਹੈ। ਚਾਰੋਂ ਪਹਿਰ ਕੁਲਝਦਾ, ਸੜਦਾ, ਖਪਦਾ ਅਤੇ ਤਪਦਾ ਰਹਿੰਦਾ ਹੈ। ਨਫ਼ਰਤ ਤੇ ਈਰਖਾ ਦੀਆਂ ਭਾਫਾਂ ਛੱਡਦਾ ਹੈ। ਇਨ੍ਹਾਂ ਭਾਫਾਂ ਵਿਚ ਐਨੀ ਤਪਸ਼ ਹੈ, ਜਿਹੜੀ ਕੋਹਾਂ ਦੂਰ ਬੈਠੇ ਬੰਦੇ ਨੂੰ ਝੁਲਸਣ ਦੀ ਸ਼ਕਤੀ ਰਖਦੀ ਹੈ, ਤੇ ਬੰਦੇ ਨੂੰ 'ਸਣਕਪੜੀਂ' ਅੱਗ ਲਾ ਕੇ ਰਾਖ਼ ਬਣਾ ਦਿੰਦੀ ਹੈ। ਸਾਧ ਸੰਗਤ ਵਿਚ ਬੈਠੀ ਇਕ ਮਾਈ ਨੇ ਮੈਨੂੰ ਦਸਿਆ ਕਿ, ਜਦੋਂ ਤੁਸੀਂ ਸੁਤੇ ਸਿਧ 'ਫਲਾਣੀ' ਦਾ ਨਾਂ ਲਿਆ ਤਾਂ ਮੈਨੂੰ 'ਸਣ ਕਪੜੀਂ ਅੱਗ' ਲੱਗ ਗਈ। ਮੇਰੇ ਅੰਦਰ ਨਫ਼ਰਤ ਦੀਆਂ ਲਾਟਾਂ ਮੱਚ ਉਠੀਆਂ। ਮੈਂ ਜਲ ਕੇ ਕੋਲਾ ਹੋ ਗਈ। ਨਫ਼ਰਤ ਦੀ ਏਸ 'ਅੱਗ' ਵਿਚ ਐਨੀ ਤਪਸ਼ ਹੈ ਕਿ ਦੂਰ ਬੈਠੇ ਬੰਦੇ ਨੂੰ ਪਲਾਂ ਵਿਚ ਭੁੰਨ ਕੇ, ਇਹ ਨਫ਼ਰਤ ਦੀਆਂ ਕਿਰਨਾਂ, ਮੁੜਕੇ ਸਾਨੂੰ ਵੀ ਭਸਮ ਕਰ ਦਿੰਦੀਆਂ ਹਨ।

ਜੀਉ ਤਪਤੁ ਹੈ ਬਾਰੋ ਬਾਰ॥
ਤਪਿ ਤਪਿ ਖਪੈ ਬਹੁਤੁ ਬੇਕਾਰ॥ (ਪੰਨਾ-661)

ਚੌਰਾਸੀ ਲੱਖ ਜੂਨੀਆਂ ਵਿਚੋਂ ਵਿਧਾਤਾ ਨੇ ਸਭ ਤੋਂ ਉਤਮ ਜੂਨ, ਬੰਦੇ ਨੂੰ ਪ੍ਰਦਾਨ ਕੀਤੀ ਹੈ। ਪਿਆਰ ਨਾਲ ਸਿਰਜਿਆ ਹੋਇਆ, 'ਆਪਣੇ ਰੂਪ' ਵਿਚ.....ਪਰ ਅਸੀਂ ਆਪਣੇ ਕੁਕਰਮਾਂ ਨਾਲ ਉਸ ਨੂੰ 'ਕਰੂਪ' ਬਣਾ ਲਿਆ। ਰੱਬ ਨੇ ਸਾਨੂੰ ਕੰਨ ਦਿਤੇ ਅਸੀਂ ਪੜਵਾ ਲਏ। ਸਾਨੂੰ ਕੁਦਰਤੀ ਸ਼ਿੰਗਾਰ ਬਖਸ਼ਿਆ, ਸਰੀਰ ਨੂੰ ਰੋਮ ਦਿਤੇ, ਅਸੀਂ ਨਸ਼ਟ ਕਰ ਦਿਤੇ। ਜਿਹਨੇ ਸਾਨੂੰ ਏਨੇ ਸੋਹਣੇ ਸਰੂਪ ਵਿਚ ਸਾਜਿਆ ਅਤੇ 'ਅਸ਼ਰਫੁਲ ਮਖਲੂਕਾਤ' ਬਣਾਇਆ, ਅਸੀਂ ਉਸਨੂੰ ਮਨੋ ਵਿਸਾਰ ਦਿੱਤਾ। ਉਸਦੀ ਬਖਸ਼ਿਸ਼ ਦੀ ਨਿਰਾਦਰੀ ਕੀਤੀ ਤੇ ਖ਼ੁਦ, ਜਮਾਂ ਦੇ ਵੱਸ ਪੈ ਕੇ ਆਪਣਾ ਜੀਵਨ ਨਰਕ ਬਣਾ ਲਿਆ।

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ (ਪੰਨਾ-133)

ਅਕਾਲ ਪੁਰਖ ਨੇ ਸਾਨੂੰ ਇਸ ਕਾਇਨਾਤ ਦਾ ਸਿਰਤਾਜ ਬਣਾ ਕੇ ਧਰਤੀ ਤੇ ਭੇਜਿਆ 'ਪਿਆਰ' ਦੀ ਲੋਰ ਵਿਚ ਆ ਕੇ ਉਹਨੇ ਸਾਨੂੰ 'ਪੁੱਤਰ' ਬਣਾਇਆ। ਸਮੁੱਚੀ ਸ੍ਰਿਸ਼ਟੀ ਅੰਦਰ, ਉਹਨੇ ਜੋ ਵੀ ਸੁਜਿੰਦ ਤੇ ਨਿਰਜਿੰਦ ਘੜਿਆ ਹੈ, ਉਹ ਅਛੋਪ ਹੀ, ਆਪਣੇ ਕਰਤਾ ਦੇ 'ਹੁਕਮ' ਅੰਦਰ ਤੁਰੀ ਜਾ ਰਿਹਾ ਹੈ। ਸਿਰਫ਼ ਇਹ ਹੱਡ-ਮਾਸ ਦਾ ਪੁਤਲਾ, 'ਬੰਦਾ' ਉਹਦੀ ਹੁਕਮ-ਅਦੂਲੀ ਕਰਕੇ ਦੁੱਖ ਭੋਗ ਰਿਹਾ ਹੈ। 'ਮੈਂ-ਮੇਰੀ' ਦੇ ਨਸ਼ੇ ਵਿਚ ਉਹਦਾ 'ਸਾਨੀ' ਬਣ ਬੈਠਿਆ ਹੈ। ਇਸ ਅਕ੍ਰਿਤਘਣ, ਨਾ-ਸ਼ੁਕਰੇ, ਘੁਮੰਡੀ, ਕਰਤੂਤੀ, ਮਨਮਤੀਏ, ਮਨੁੱਖ ਨੇ ਉਹਦੀ ਕੀਮਤ ਨਹੀਂ ਪਾਈ, ਉਹਦਾ ਗੁਣ ਨਹੀਂ ਜਾਣਿਆ। ਉਹਦੇ ਕਲਿਆਣਕਾਰੀ ਹੁਕਮ ਦੀ ਰਜ਼ਾ ਵਿਚੋਂ ਨਿਕਲ ਕੇ ਆਪਹੁੱਦਰਾ ਹੋ ਕੇ 'ਆਪਣੀ

ਮਰਜ਼ੀ' ਕਰਦਾ ਫਿਰਦਾ ਹੈ।

ਸਾਡੇ ਤੋਂ ਤਾਂ ਘਾਹ-ਫੂਸ ਕਿਤੇ ਚੰਗਾ ਹੈ। ਕਿਸੇ ਲੇਖੇ ਤਾਂ ਲਗਦਾ ਹੈ। ਉਹ ਪਸ਼ੂਆਂ ਦਾ ਢਿੱਡ ਪਾਲ ਕੇ ਉਨ੍ਹਾਂ ਦੀ ਸੇਵਾ ਕਰਦਾ ਹੈ। ਜਦੋਂ ਸੁਕ ਜਾਂਦਾ ਹੈ ਬਾਲਣ ਬਣ ਕੇ ਸਾਡੀ ਸੇਵਾ ਵਿਚ ਹਾਜ਼ਰ ਹੋ ਕੇ, ਮਾਲਕ ਦੇ ਹੁਕਮ ਨੂੰ ਮੰਨਦਾ ਹੈ। ਏਥੋਂ ਤੀਕ ਦਰੱਖ਼ਤ, ਪੱਤੇ, ਟਹਿਣੀਆਂ ਸਾਡੇ ਤੇ ਪਰਉਪਕਾਰ ਕਰਦੇ ਹਨ, ਸਾਨੂੰ ਨਿਵਾਜਦੇ ਹਨ, ਤੇ ਹਵਾ ਨਾਲ ਝੂਮ-ਝੂਮ ਕੇ, ਉਸ ਮਾਲਕ ਦਾ, ਸ਼ੁਕਰ, ਸ਼ੁਕਰ, ਕਰਦੇ ਹਨ। ਪਰ ਅਸੀਂ ਅਕ੍ਰਿਤਘਣ ਹੋ ਕੇ, ਇਨ੍ਹਾਂ ਦੀ ਕਦਰ ਨਹੀਂ ਕਰਦੇ ਅਤੇ ਸ਼ੁਕਰਾਨੇ ਵਿਚ ਨਹੀਂ ਆਉਂਦੇ।

ਬੇਰੀ....ਸਾਨੂੰ ਮਿੱਠੇ-ਮਿੱਠੇ ਬੇਰ ਦਿੰਦੀ ਹੈ। ਉਹਦੀ ਘਣੀ ਛਾਂ ਜੇਠ-ਹਾੜ੍ਹ ਦੀ ਤਪਦੀ ਲੂ ਵਿਚ ਸਾਨੂੰ ਠੰਢ ਦਿੰਦੀ ਹੈ। ਜੇ ਸਾਨੂੰ ਭੁੱਖ ਲਗੀ ਹੋਵੇ ਤਾਂ ਅਸੀਂ ਬੇਰੀ ਨੂੰ ਪੱਥਰ ਮਾਰਦੇ ਹਾਂ। ਉਹਦੇ ਬਦਲੇ ਉਹ ਸਾਨੂੰ ਬੇਰਾਂ ਦਾ ਮਿੱਠਾ ਫਲ ਦਿੰਦੀ ਹੈ। ਉਹਦੇ ਪੱਤੇ ਛਾਂਗ ਕੇ ਬੱਕਰੀਆਂ ਨੂੰ ਪਾਉਂਦੇ ਹਾਂ ਤੇ ਉਹਦੇ ਕੰਢਿਆਂ ਦੀ ਵਾੜ ਕਰਦੇ ਹਾਂ। ਉਹਦੀ ਲਕੜੀ ਨੂੰ ਚੀਰ-ਫਾੜ ਕੇ ਦਰਵਾਜ਼ੇ ਖਿੜਕੀਆਂ ਬਣਾਉਂਦੇ ਹਾਂ। ਉਹਦੀਆਂ ਖੜਪਾੜਾਂ ਦਾ ਬਾਲਣ ਬਣਾ ਕੇ ਅੰਨ-ਪਾਣੀ ਤਿਆਰ ਕਰਦੇ ਹਾਂ। ਉਹਦੇ ਕੋਲਿਆਂ ਨੂੰ ਵੀ ਨਹੀਂ ਬਖਸ਼ਦੇ ਦੁਬਾਰਾ ਮੱਘਾ ਕੇ ਉਨ੍ਹਾਂ ਦੀ ਰਾਖ ਬਣਾ ਦਿੰਦੇ ਹਾਂ, ਜੋ ਹਵਾ ਦੇ ਤੇਜ਼ ਬੁਲਿਆਂ ਨਾਲ ਉਡ ਜਾਂਦੀ ਹੈ ਤੇ ਅਨੰਤ ਵਿਚ ਮਿਲ ਜਾਂਦੀ ਹੈ। ਇਸ ਤਰ੍ਹਾਂ ਨਾ-ਸ਼ੁਕਰੇ ਬੰਦੇ ਲਈ ਬੇਰੀ ਆਪਣੀ ਹੋਂਦ, ਬਿਨਾਂ ਕਿਸੇ ਸ਼ਿਕਵੇ ਸ਼ਿਕਾਇਤ ਤੋਂ ਕੁਰਬਾਨ ਕਰ ਦਿੰਦੀ ਹੈ। 'ਆਪਾ-ਵਾਰਨ' ਵਿਚ ਹੀ ਉਹ ਸਿਰਜਣਹਾਰ ਦਾ 'ਭਾਣਾ' ਮੰਨਦੀ ਹੈ।

ਉਹ ਅਣਜਾਣੇ ਹੀ ਗੁਰਬਾਣੀ ਦੀ ਹੇਠਲੀ ਤੁਕ ਨੂੰ ਕਮਾਉਂਦੀ ਹੈ —

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥ (ਪੰਨਾ-1381-82)

ਪਰ ਸਾਨੂੰ ਰੱਬ ਦੀ ਇਕ-ਇਕ ਚੀਜ਼ ਤੋਂ ਸ਼ਕਾਇਤ ਹੈ। ਉਹਦੀ ਕਰਮ-ਫੁਰਮਾਈ ਤੇ ਨਹੋਰਾ ਹੈ। ਇਸ ਕਾਇਨਾਤ ਦੀਆਂ ਬੇਅੰਤ ਅਨਮੋਲ ਚੀਜ਼ਾਂ ਸਾਨੂੰ ਬਖਸ਼ ਦਿਤੀਆਂ। ਅਸੀਂ ਜਿਵੇਂ ਚਾਹੀਏ ਵਰਤੀਏ, ਹੰਢਾਈਏ, ਤੇ ਅਸੀਂ......ਨਾਸ਼ੁਕਰੇ, ਖ਼ੁਦਗਰਜ਼ ਸਿਰਫ਼ ਆਪਣੇ ਲਈ ਸੋਚਦੇ ਹਾਂ। ਹਮੇਸ਼ਾਂ ਮੰਗਦੇ ਹਾਂ, ਦਿੰਦੇ ਕੁਝ ਨਹੀਂ। 'ਮੈਂ-ਤੇ-ਮੇਰੀ' ਨੂੰ ਪਾਲਦੇ ਹਾਂ ਤੇ ਇਸ ਵਾਧੇ ਲਈ, ਕੋਝੇ ਤੋਂ ਕੋਝਾ, ਜ਼ਲੀਲ ਗੁਨਾਹ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਹਉਮੈ ਦੇ ਨਸ਼ੇ ਵਿਚ ਆ ਕੇ ਉਸ ਨੂੰ ਤਾਹਨੇ ਮਾਰਦੇ ਹਾਂ। ਬਰਾਬਰੀ ਕਰਦੇ ਹਾਂ ਤੇ ਜੇ ਵਸ ਚਲੇ ਤਾਂ ਉਸ ਉਤੇ 'ਫਤਹਿ' ਪਾਉਣ ਦੀ ਕੋਸ਼ਿਸ਼ ਕਰਦੇ ਹਾਂ। ਅਕ੍ਰਿਤਘਣ!

ਦਾਤਿ ਪਿਆਰੀ ਵਿਸਰਿਆ ਦਾਤਾਰਾ॥ (ਪੰਨਾ-676)

ਇਸ ਤਰ੍ਹਾਂ ਅਸੀਂ 'ਲੇਪੋਕੇ' ਹਾਂ। ਸਾਡੀ ਫਿਤਰਤ ਗੁਰਬਾਣੀ ਦੇ ਐਨ 'ਉਲਟ' ਹੈ, ਕੀ ?

ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ। (ਵਾ.ਭਾ.ਗੁ. 28/15)

ਪਰ ਅਸੀਂ 'ਦੇ ਕੇ' ਭਲਾ ਨਹੀਂ ਮਨਾਉਂਦੇ, 'ਲੈ ਕੇ' ਭੀ ਭਲਾ ਨਹੀਂ ਲੋਚਦੇ। ਸ਼ੁਕਰ ਨਹੀਂ ਕਰਦੇ। ਸਾਡੀਆਂ ਰੁੱਚੀਆਂ ਵਿਚ 'ਲੈਣ' ਦਾ ਹੀ ਸੁਭਾਉ ਬਣਿਆ ਹੋਇਆ ਹੈ। 'ਦੇਪੋਕੇ' ਦੀ ਬਜਾਇ, 'ਲੇਪੋਕੇ' ਬਣੇ ਹੋਏ ਹਾਂ। ਕੁਦਰਤ ਦੇ ਕਨੂੰਨ ਅਨੁਸਾਰ 'ਦੇ ਕੇ' ਕੁਰਬਾਨੀ ਕਰਕੇ ਹੀ, ਕੁਝ ਪ੍ਰਾਪਤ ਹੋ ਸਕਦਾ ਹੈ।

ਜਦੋਂ ਅਸੀਂ ਆਪਣੇ ਮੰਦੇ ਕਰਮਾਂ ਕਰਕੇ, ਖੁਆਹਿਸ਼ਾਂ ਦੇ ਗੁਲਾਮ ਹੋ ਕੇ, ਕੂੜ ਦੀ ਦਲਦਲ ਵਿਚ ਫਸ ਜਾਂਦੇ ਹਾਂ, ਫੇਰ ਦੁਹਾਈਆਂ ਪਾਉਂਦੇ ਹਾਂ ਅਤੇ ਪਾਠ-ਪੂਜਾ, ਪੁੰਨ-ਦਾਨ ਦਾ ਢਕੌਂਸਲਾ ਰਚਦੇ ਹਾਂ। ਇਸ ਤਰ੍ਹਾਂ ਅਸੀਂ ਉਪਰਲੇ ਮਨੋ ਰੱਬ ਨੂੰ ਖੁਸ਼ ਕਰਨਾ ਚਾਹੁੰਦੇ ਹਾਂ। ਝੂਠੀਆਂ ਸਿਫ਼ਾਰਸ਼ਾਂ, ਜਾਇਜ਼, ਨਜਾਇਜ਼ ਤਰੀਕੇ ਦੁਆਰਾ, ਆਪਣੀਆਂ ਗਰਜ਼ਾਂ ਪੂਰੀਆਂ ਕਰਨ ਦੀ ਕੋਸ਼ਿਸ਼ ਕਰਦੇ ਹਾਂ।

ਪਰ ਉਹ, ਜਾਣੀ-ਜਾਣ, ਸਰਬ-ਵਿਆਪਕ, ਅੰਤ੍ਰਜਾਮੀ ਹੈ। ਸਦਾ ਸਾਡੇ ਅੰਗ-ਸੰਗ ਰਹਿੰਦਾ ਹੈ। ਸਦਾ ਸਦਾ ਦਿਆਲੂ ਹੈ। ਉਹਦੀਆਂ ਬਖਸ਼ਿਸ਼ਾਂ ਕਿਵੇਂ ਪਾਈਏ ?

ਇਹ ਸਾਰੀਆਂ ਘੁੰਡੀਆਂ ਬਾਣੀ ਖੋਲਦੀ ਹੈ —

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।। (ਪੰਨਾ-982)

ਬੜੇ-ਬੜੇ ਪੀਰ ਪੈਗੰਬਰ, ਰੱਬ ਦੇ ਪਿਆਰੇ, ਸਿੱਧਾ ਮਾਰਗ ਦਿਖਾਉਣ ਲਈ ਚਿਰਾਂ ਤੋਂ ਹੋਕੇ ਦਿੰਦੇ ਰਹੇ ਅਤੇ ਅਗੇ ਨੂੰ ਵੀ ਇਲਾਹੀ ਸੱਦ ਲਾਉਂਦੇ ਰਹਿਣਗੇ। ਸਿਰਜਣਹਾਰ ਇਨ੍ਹਾਂ ਮਹਾਂ ਪੁਰਖਾਂ ਨੂੰ ਆਪ ਭੇਜਦਾ ਰਿਹਾ ਹੈ ਤੇ ਭੇਜਦਾ ਰਹੇਗਾ।

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ।। (ਪੰਨਾ-1429)

ਇਹ ਸਭ ਕੁਝ ਅਸੀਂ ਜਾਣਦੇ ਬੁਝਦੇ ਵੀ, ਅੱਖੋਂ ਉਹਲੇ ਕਰ ਦਿੰਦੇ ਹਾਂ, ਕਿਉਂਕਿ ਸਾਨੂੰ ਇਲਾਹੀ ਪ੍ਰਕਾਸ਼ ਦੀ ਸੂਝ ਨਹੀਂ ਤੇ ਨਾ ਹੀ 'ਸ਼ਰਧਾ'। ਅਸੀਂ ਭਰਮਾਂ ਵਿਚ ਗ੍ਰਸੇ ਹੋਏ ਹਾਂ। ਅੰਧਕਾਰ ਦੇ ਸਾਗਰ ਵਿਚ ਡੁੱਬੇ ਹੋਏ ਹਾਂ। ਗੁਰੂ ਦੇ ਉਸ ਇਕੋ ਉਪਦੇਸ਼ 'ਗੁਰਮੰਤਰ' ਤੋਂ ਅਵੇਸਲੇ ਹੋਏ ਬੇਠੈ ਹਾਂ। ਸਾਡੀ ਸੁਰਤ ਸੁੱਤੀ ਪਈ ਹੈ।

ਇਸ ਨਰਕ ਕੁੰਡ ਵਿਚੋਂ ਨਿਕਲਣ ਦਾ ਇਕੋ-ਇਕ ਰਾਹ ਹੈ —

1. ਨਿੱਕਾ ਜਿਹਾ 'ਮੱਘਦਾ' ਹੋਇਆ ਕੋਲਾ,
2. 'ਬੋਬੀ' ਦੇ ਹਾਰੇ ਦੀ 'ਚੰਗਿਆੜੀ'।

3. ਸਾਧ-ਸੰਗਤ ਦੀ 'ਚਰਨ ਧੂੜਿ'।

4. 'ਛੋਹ'

5. 'ਪਿਆਰ',

6. 'ਨਿਘ', 'ਨਾਮ'

ਪਹਿਲਾਂ 'ਮਰਨਾ' ਕਬੂਲ ਕਰਕੇ, ਪਿਆਰ ਵਿਚ 'ਮੋਏ' ਬੰਦੇ, ਗਗਨਾਂ ਵਿਚ ਉਡਾਰੀਆਂ ਮਾਰਦੇ ਨੇ। ਇਸ 'ਮਰਨ' ਤੋਂ ਬਿਨਾਂ 'ਲਾਲ-ਰੰਗ' ਨਹੀਂ ਚੜ੍ਹ ਸਕਦਾ। ਰੂਹ 'ਪ੍ਰਕਾਸ਼ਿਤ' ਨਹੀਂ ਹੋ ਸਕਦੀ। ਇਸ 'ਲਾਲੀ' ਤੋਂ ਬਿਨਾਂ ਸਾਡਾ ਵਜੂਦ ਕਾਲੇ ਕੋਲੇ ਵਾਂਗ ਰਹੇਗਾ। ਪ੍ਰਕਾਸ਼ ਹੋਣ ਤੇ ਹੀ 'ਰੂਹ' ਲਾਲ ਹੋ ਕੇ ਲਿਸ਼ਕੂ। ਕੋਲਿਆਂ ਦੀ 'ਕੀਮਤ'—ਉਨ੍ਹਾਂ ਦੇ 'ਮੱਘ' ਕੇ, 'ਲਾਟਾਂ' ਬਣ ਕੇ ਹੀ ਪੈ ਸਕਦੀ ਹੈ।

ਜਿਸ ਤਰ੍ਹਾਂ ਕਾਲੇ ਕੋਲੇ, ਮਨੁੱਖਤਾ ਦੀ ਸੇਵਾ ਕਰਦਿਆਂ ਹੋਇਆਂ, 'ਆਪ' ਖਾਕ ਬਣ ਕੇ ਆਪਾ ਵਾਰ ਕੇ, ਅਨੰਤ ਵਿਚ ਅਲੋਪ ਹੋ ਗਏ।

ਮੂਏ ਬਿਨੁ ਜੀਵਨੁ ਨਾਹੀ॥ (ਪੰਨਾ-655)

ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥ (ਪੰਨਾ-555)

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ (ਪੰਨਾ-722)

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥ (ਪੰਨਾ-474)

ਦੂਜੇ ਲਫ਼ਜ਼ਾਂ ਵਿਚ —

1. ਆਪਣਾ 'ਆਪਾ ਵਾਰ' ਕੇ,

2. ਹਉਮੈ-ਵੇੜ੍ਹੀ 'ਮੈਂ-ਮੇਰੀ' ਤੋਂ ਮਰ ਕੇ,

3. 'ਰਾਖ' ਬਣ ਕੇ

ਹੀ ਆਪਣੇ 'ਸ਼ਹੁ-ਸਾਗਰ', 'ਪ੍ਰੀਤਮ' ਦੀ 'ਹੁਕਮ' ਰੂਪੀ 'ਜੀਵਨ ਰੌਂ' ਵਿਚ ਸਮਾਇਆ ਜਾ ਸਕਦਾ ਹੈ।

ਸਚਾ ਤੇਰਾ ਹੁਕਮੁ ਗੁਰਮੁਖ ਜਾਣਿਆ॥
ਗੁਰਮਤੀ ਆਪੁ ਗਵਾਇ ਸਚੁ ਪਛਾਣਿਆ॥ (ਪੰਨਾ-144)

ਸਿਰਫ਼, ਅੰਤ੍ਰ-ਆਤਮੇ, ਆਤਮਿਕ-ਪ੍ਰਕਾਸ਼ ਜਾਂ 'ਅਨੁਭਵ' ਦੁਆਰਾ ਹੀ ਇਲਾਹੀ ਹੁਕਮ ਨੂੰ —

ਬੁਝਿਆ

ਸੀਝਿਆ
ਚੀਨਿਆ
ਪਹਿਚਾਨਿਆ
ਮੰਨਿਆ
ਕਮਾਇਆ
ਮਾਨਿਆ

ਜਾ ਸਕਦਾ ਹੈ।

ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ॥ (ਪੰਨਾ–440)

ਏਕੋ ਏਕੁ ਸਭੁ ਆਖਿ ਵਖਾਣੈ॥
ਹੁਕਮੁ ਬੂਝੈ ਤਾਂ ਏਕੋ ਜਾਣੈ॥ (ਪੰਨਾ–1176)

ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ॥ (ਪੰਨਾ–1077)

ਇਲਾਹੀ ਹੁਕਮ ਦੀ ਇਹ ਅਨੋਖੀ ਖੇਡ 'ਚੋਥੇ ਪਦ' ਦੇ ਆਤਮ–ਮੰਡਲ ਦੀ ਪ੍ਰਿਮ–ਖੇਲ ਹੈ, ਜਿਸ ਨੂੰ ਕੋਈ ਵਿਰਲਾ, ਗੁਰਮੁਖ, ਬਖਸ਼ਿਆ ਹੋਇਆ, ਤੱਤ–ਜੋਗ ਕਾ ਬੇਤਾ, ਮਹਾਂ–ਪੁਰਖ ਹੀ ਅਨੁਭਵ ਦੁਆਰਾ ਬੁੱਝ–ਬੁਝਾ ਸਕਦਾ ਹੈ ਅਤੇ ਭਾਣੇ ਵਿਚ ਚਲ ਸਕਦਾ ਹੈ। ਇਸ 'ਹੁਕਮਿ–ਰਜਾਈ–ਚਲਣ' ਦੀ ਪ੍ਰਿਮ ਖੇਲ ਨੂੰ —

ਤਤੀਆਂ ਤਵੀਆਂ ਤੇ ਬੈਠ ਕੇ,
ਬਲਦੀ ਰੇਤ ਸਿਰ ਤੇ ਪਵਾ ਕੇ,
ਸੀਸ ਭੇਟ ਕਰਕੇ,
ਜੰਗ ਵਿਚ ਸ਼ਹੀਦ ਹੋ ਕੇ,
ਨੀਹਾਂ ਵਿਚ ਚਿਣਾ ਕੇ,
ਬੰਦ–ਬੰਦ ਕਟਵਾ ਕੇ,
ਖੋਪਰੀਆਂ ਲੁਹਾ ਕੇ,
ਚਰਖੜੀਆਂ ਤੇ ਚੜ੍ਹ ਕੇ,
ਆਰਿਆਂ ਨਾਲ ਸਰੀਰ ਚਿਰਵਾ ਕੇ,
ਸਵਾ–ਸਵਾ ਮਣ ਪੀਹਣ ਪੀਸ ਕੇ,
ਬੱਚਿਆਂ ਦੇ ਟੋਟੇ ਕਰਵਾ ਕੇ,
ਨੰਗੇ ਪਿੰਡੇ ਪਾਲਾ ਕੱਕਰ ਸਹਾਰ ਕੇ,

ਹੀ, ਖੇਲਿਆ ਜਾ ਸਕਦਾ ਹੈ।

ਹਾਂ ਜੀ! ਇਹ ਅਚਰਜ ਇਲਾਹੀ 'ਪ੍ਰਿਮ-ਖੇਲ' —

ਪਿਆਰ ਮਸਤੀ ਵਿਚ,
ਪ੍ਰੇਮ ਰਸ ਦੇ ਨਸ਼ੇ ਵਿਚ,
ਅਲੌਕਿਕ ਆਤਮਿਕ ਅਹਿਲਾਦ ਵਿਚ,
ਪ੍ਰੇਮ-ਸਵੈਪਨਾ ਦੇ ਚਾਉ ਵਿਚ,
ਆਤਮ ਚਾਉ ਦੇ ਉਮਾਹ ਵਿਚ,
ਚੜ੍ਹਦੀਆਂ ਕਲਾਂ ਵਿਚ,

ਹੀ ਖੇਡੀ ਜਾ ਸਕਦੀ ਹੈ।

ਇਸ ਇਲਾਹੀ 'ਹੁਕਮਿ-ਰਜਾਈ-ਚਲਣਾ' ਦੀ ਅਸਚਰਜ ਪ੍ਰਿਮ-ਖੇਲ ਵਿਚ —

| | | |
|---|---|---|
| ਸੂਲੀ | — | ਸੂਲ |
| ਅੱਗ | — | ਠੰਡੀ ਠਾਰ |
| ਸ਼ੋਅਲੇ | — | ਪ੍ਰੇਮ ਸਵੈਪਨਾ ਦਾ ਤਾਜ਼ |
| ਚਿਖਾ | — | ਫੁਲਾਂ ਦੀ ਸੇਜ਼ |
| ਦੁਖ | — | ਦਾਤ |
| ਪੀੜਾ | — | ਲਾਡ |
| ਝਿੜਕਾਂ | — | ਮਿੱਠੀਆਂ |
| ਵੈਰੀ | — | ਮੀਤ |
| ਬੁਰਾ | — | ਭਲਾ |
| ਕਲਜੁਗ | — | ਸਤਿਜੁਗ |

ਮਹਿਸੂਸ ਹੋਣ ਲਗਦਾ ਹੈ।

ਇਸ ਉੱਚੀ-ਸੁੱਚੀ ਆਤਮਿਕ ਅਵਸਥਾ ਵਿਚ, ਗੁਰਮੁਖ ਜਨ ਦੇ ਹਿਰਦੇ ਵਿਚੋਂ ਇਲਾਹੀ 'ਪ੍ਰੇਮ ਸਵੈਪਨਾ' ਸੋਮੇ ਵਾਂਗ, ਇਉਂ ਫੁਟ ਕੇ ਨਿਕਲਦੀਆਂ ਹਨ —

ਸਤਿ ਸੁਹਾਣੁ ਸਦਾ ਮਨਿ ਚਾਉ॥ (ਪੰਨਾ-4)

ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਪੰਨਾ-394)

ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥

ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥1॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥ (ਪੰਨਾ-1302)

ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥
(ਪੰਨਾ-757)

ਇਸ ਤਰ੍ਹਾਂ ਗੁਰਮੁਖ ਜਨ —

ਤਲਵਾਰ ਦੀ ਧਾਰ ਤੇ
ਤੀਰ ਦੀ ਨੋਕ ਤੇ
ਅੱਗ ਦੇ ਸ਼ੋਅਲੇ ਵਿਚ
ਜਖ਼ਮ ਦੇ ਫੱਟ ਵਿਚ
ਫਟ ਦੀ ਪੀੜ ਵਿਚ
ਪੀੜ ਦੀ ਚੀਸ ਵਿਚ
ਠੰਢ ਦੀ ਠਾਰੀ ਵਿਚ
ਠਾਰੀ ਦੀ ਕੰਬਣੀ ਵਿਚ
ਕੈਦ ਦੇ ਤਸੀਹੇ ਵਿਚ
ਕਾਲ-ਕੋਠੜੀ ਦੀ ਇਕੱਲ ਵਿਚ
ਢਿੱਡ ਦੀ ਭੁਖ ਵਿਚ
ਭੁੱਖ ਦੇ ਡੋਬੇ ਵਿਚ
ਪਿਆਸ ਦੀ ਵਿਆਕੁਲਤਾ ਵਿਚ
ਮੌਤ ਦੇ ਪੈਗਾਮ ਵਿਚ
ਵਿਛੋੜੇ ਦੇ ਸੱਲ ਵਿਚ
ਬਿਰਹੋਂ ਦੇ ਦਰਦ ਵਿਚ
ਦਰਦ ਦੀ ਭੱਠੀ ਵਿਚ
ਜੀਵਨ ਦੀ ਕੁੜੱਤਣ ਵਿਚ

ਆਪਣੇ ਪ੍ਰੀਤਮ ਦੇ 'ਪ੍ਰੇਮ-ਸਨੇਹੜਿਆਂ' ਨੂੰ —

ਸੁਣਦਾ
ਬੁਝਦਾ
ਮੰਨਦਾ

ਮਾਣਦਾ
ਮੌਲਦਾ
ਕਮਾਉਂਦਾ

ਹੋਇਆ, ਪ੍ਰੀਤਮ ਦੀ 'ਰਜ਼ਾ' ਵਿਚ, ਆਪਣੇ 'ਆਪੇ' ਨੂੰ —

ਵਾਰਦਾ
ਘੋਲ ਘੁਮਾਉਂਦਾ
ਕਦਮਾਂ ਵਿਚ ਵਿਛਾਉਂਦਾ
ਧੂੜੀ ਵਿਚ ਰੋਲਦਾ
ਕੁਰਬਾਨ ਹੁੰਦਾ

ਹੋਇਆ, ਇਲਾਹੀ 'ਪ੍ਰੀਤ, ਪ੍ਰੇਮ' ਵਿਚ —

ਅਲਮਸਤ ਮਤਵਾਰਾ ਹੁੰਦਾ
ਚਾਉ ਵਿਚ ਵਿਗਸਦਾ
ਰਸ ਵਿਚ ਮੌਲਦਾ
ਪ੍ਰੇਮ ਸਵੈਪਨਾ ਦੀ ਪੀਂਘ ਝੂਟਦਾ
ਹੁਲਾਰਿਆਂ ਦੇ ਉਮਾਹ ਵਿਚ
ਨਾਮ ਖ਼ੁਮਾਰੀ ਦੇ ਨਸ਼ੇ ਵਿਚ
ਨਸ਼ੇ ਦੀ ਮਸਤੀ ਵਿਚ
ਮਸਤੀ ਦੀ ਬੇ-ਖ਼ੁਦੀ ਵਿਚ
ਜੀਵਨ ਦੀ ਰਵਾਨਗੀ ਵਿਚ

'ਰੱਬੀ-ਹੁਕਮ' ਦੀ ਰਜ਼ਾ ਦੇ ਗੁਰ ਉਪਦੇਸ਼ਾਂ ਨੂੰ, ਸਹਿਜ ਸੁਭਾਇ —

ਬੁਝਦਾ
ਚੀਨਦਾ
ਸੀਝਦਾ
ਪਹਿਚਾਣਦਾ
ਮਾਣਦਾ

ਹੋਇਆ 'ਕਮਾ' ਰਿਹਾ ਹੁੰਦਾ ਹੈ।

ਪ੍ਰੀਤਮ ਦੇ ਪਿਆਰ ਅਤੇ ਸ਼ੁਕਰਾਨੇ ਵਿਚ, ਜਗਿਆਸੂ, ਅਲਮਸਤ, ਮਤਵਾਰਾ ਹੋ

ਕੇ, ਆਪਣਾ 'ਆਪਾ' ਹੀ ਭੁੱਲ ਜਾਂਦਾ ਹੈ। ਪ੍ਰੀਤਮ ਪਿਆਰ ਦੇ 'ਪ੍ਰੇਮ-ਸਵੈਪਨਾ' ਦੇ ਨਸ਼ੇ ਵਿਚ, ਜਗਿਆਸੂ ਦਾ 'ਆਪਾ' ਪ੍ਰੀਤਮ ਦਾ ਹੀ 'ਰੂਪ' ਬਣ ਜਾਂਦਾ ਹੈ।

ਇਸ ਹਾਲਤ ਵਿਚ ਜਦ ਜਗਿਆਸੂ ਦਾ 'ਆਪਾ' ਹੀ ਨਾ ਰਿਹਾ, ਤਾਂ ਉਸ ਦੀ ਆਪਣੀ 'ਮਨ-ਮਰਜ਼ੀ' ਭੀ ਨਹੀਂ ਰਹਿੰਦੀ।

ਕਤ ਜਾਈਐ ਰੇ ਘਰ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ (ਪੰਨਾ-1195)

ਇਸ ਤਰ੍ਹਾਂ ਜਗਿਆਸੂ, ਪ੍ਰੀਤਮ ਦੀ ਰਜ਼ਾ ਦੇ ਵੇਗ ਜਾਂ ਰਵਾਨਗੀ ਨਾਲ 'ਸੁਰ' ਹੋ ਜਾਂਦਾ ਹੈ ਅਤੇ ਸਹਿਜ-ਸੁਭਾਇ, ਆਪ-ਮੁਹਾਰੇ, ਇਲਾਹੀ ਭਾਣੇ ਵਿਚ ਰੁੜ੍ਹਿਆ ਜਾਂਦਾ ਹੈ।

ਹੁਕਮੁ ਬੂਝਿ ਰੰਗ ਰਸ ਮਾਣੇ॥
ਸਤਿਗੁਰ ਸੇਵਾ ਮਹਾ ਨਿਰਬਾਣੇ॥ (ਪੰਨਾ-385)

ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥ (ਪੰਨਾ-940)

ਮੀਤੁ ਕਰੈ ਸੋਈ ਹਮ ਮਾਨਾ॥
ਮੀਤ ਕੇ ਕਰਤਬ ਕੁਸਲ ਸਮਾਨਾ॥ (ਪੰਨਾ-187)

ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ (ਪੰਨਾ-677)

ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥ (ਪੰਨਾ-1000)

ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ॥
ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ॥ (ਪੰਨਾ-586)

ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਪੰਨਾ-394)

ਸਾਡੇ ਮਨ ਵਿਚ ਸਦੀਵੀ ਖਿਆਲ ਉਪਜਦੇ ਰਹਿੰਦੇ ਹਨ। ਪਰ ਬਿਬੇਕ-ਬੁੱਧੀ ਨਾ ਹੋਣ ਕਾਰਣ — ਸਾਨੂੰ ਪਤਾ ਨਹੀਂ ਲੱਗਦਾ ਕਿ ਸਾਡੇ ਖਿਆਲਾਂ ਜਾਂ ਕਰਮਾਂ ਦੀ 'ਰੰਗਤ', 'ਮਨ ਮਰਜ਼ੀ' ਵਾਲੀ ਹੈ ਯਾ 'ਇਲਾਹੀ ਭਾਣੇ' ਦੀ ਭਾਵਨਾ ਹੈ ? ਇਸ ਭੁਲੇਖੇ ਦਾ ਨਿਰਨਾ ਕਰਣ ਵਿਚ, ਹੇਠਲੀ ਵਿਚਾਰ ਸਹਾਇਕ ਹੋ ਸਕਦੀ ਹੈ —

ਹਰ ਇਕ ਚਿਤਵਨੀ ਯਾ ਖਿਆਲ ਦੇ ਪਿਛੋਕੜ ਵਿਚ ਕੋਈ 'ਭਾਵਨਾ' ਹੁੰਦੀ ਹੈ।

'ਭਾਵਨਾ' ਦੀ 'ਰੰਗਤ' ਹੀ 'ਚੰਗੀ' ਯਾ 'ਮਾੜੀ' ਹੋ ਸਕਦੀ ਹੈ। ਇਸ ਲਈ ਸਾਡੇ ਖਿਆਲਾਂ ਯਾ ਕਰਮਾਂ ਦੇ 'ਚੰਗੇ ਮਾੜੇ' ਹੋਣ ਦਾ 'ਨਿਰਨਾ' ਸਾਨੂੰ 'ਭਾਵਨਾ' ਤੋਂ ਹੀ ਹੋ ਸਕਦਾ ਹੈ। ਦੂਜੇ ਲਫ਼ਜ਼ਾਂ ਵਿਚ, ਸਾਡੇ ਖਿਆਲਾਂ ਦੇ ਪਿਛੋਕੜ ਵਿਚ ਜੋ 'ਭਾਵਨਾ' ਹੁੰਦੀ ਹੈ, ਉਸ ਦੀ 'ਚਣੌਤੀ' ਕਰਨ ਦੀ ਲੋੜ ਹੈ। ਜਦ ਸਾਡੇ ਮਨ ਵਿਚ ਕੋਈ ਖਿਆਲ ਆਵੇ, ਤਾਂ ਉਸ ਦੇ 'ਚੰਗੇ' ਯਾ 'ਮਾੜੇ' ਹੋਣ ਦਾ 'ਨਿਰਨਾ' ਯਾ ਉਸ ਦੀ 'ਮਨ-ਮਰਜ਼ੀ' ਯਾ 'ਇਲਾਹੀ ਭਾਣੇ' ਦੀ 'ਪਰਖ' ਇਉਂ ਕੀਤੀ ਜਾ ਸਕਦੀ ਹੈ —

ਤ੍ਰੈਗੁਣਾਂ ਦੇ ਮਾਇਕੀ-ਮੰਡਲ ਵਿਚ ਹੀ 'ਹਉਮੈ' ਵਿਚਰਦੀ ਹੈ। 'ਹਉਮੈ' ਦੇ ਭਰਮ-ਭੁਲਾਵੇ ਵਿਚੋਂ ਹੀ ਮਾਇਕੀ 'ਅ-ਸੁਰੀ' ਅਉਗੁਣ ਉਪਜਦੇ ਹਨ। ਹਰ ਇਕ ਖਿਆਲ ਯਾ ਕਰਮ, ਜਿਨ੍ਹਾਂ ਦੇ ਪਿਛੋਕੜ ਵਿਚ 'ਮੈਂ-ਮੇਰੀ' ਦੀ ਭਾਵਨਾ ਹੋਵੇ, ਉਹਨਾਂ ਸਭਨਾਂ ਦੀ 'ਰੰਗਤ' 'ਮਨ-ਮਰਜ਼ੀ' ਵਾਲੀ ਹੁੰਦੀ ਹੈ—ਜਿਹਾ ਕਿ ਖ਼ੁਦ-ਗਰਜ਼ੀ, ਈਰਖਾ, ਦਵੈਤ, ਨਫ਼ਰਤ, ਵੈਰ, ਵਿਰੋਧ, ਆਪ-ਸਵਾਰਥੀ, ਕਾਮ, ਕ੍ਰੋਧ, ਲੋਭ, ਮੋਹ-ਹੰਕਾਰ ਆਦਿ।

ਇਹ ਸਾਰੇ ਅਉਗੁਣ, ਅਕਾਲ ਪੁਰਖ ਦੀ ਬਾਬਤ ਸਾਡੀ ਬੇ-ਸਿਦਕੀ, ਬੇ-ਮੁਖਤਾਈ ਅਥਵਾ 'ਭੁੱਲ' ਦਾ ਹੀ ਨਤੀਜਾ ਹਨ।

ਇਸ ਦੇ ਉਲਟ, ਜਿਨ੍ਹਾਂ ਖਿਆਲਾਂ ਯਾ ਕਰਮਾਂ ਦੇ ਪਿਛੋਕੜ ਵਿਚ —

ਇਲਾਹੀ ਪਿਆਰ
ਮੈਤਰੀ ਭਾਵ
ਸ਼ਾਂਤੀ
ਤ੍ਰਿਪਤੀ
ਸ਼ੁਕਰ
ਸਬਰ
ਸੰਤੋਖ
ਪਰ-ਸਵਾਰਥੀ
ਪਰ-ਉਪਕਾਰੀ
ਹੱਥੋਂ ਦੇ ਕੇ ਭਲਾ ਮਨਾਏ
ਬੁਰੇ ਨਾਲ ਭਲਾ ਕਰ
ਰੋਸ ਨ ਕਾਹੂ ਸੰਗ ਕਰੇ
ਮਿਠ ਬੋਲਣਾ
ਨਿਵ ਚਲਣਾ ਆਦਿ

ਉਤਮ, ਦੈਵੀ ਗੁਣਾਂ ਦੀ 'ਰੰਗਤ' ਹੋਵੇ, ਉਹ ਸਭ ਭਾਵਨਾਵਾਂ, 'ਆਤਮ-ਪ੍ਰਾਇਣ' ਹੀ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਸਾਡਾ ਮਨ, ਇਲਾਹੀ 'ਹੁਕਮ' ਦੀ 'ਸਹਿਜ-ਚਾਲ' ਵਿਚ 'ਸੁਰ' ਹੋ ਕੇ — ਹੁਕਮ ਦੀ 'ਰਜ਼ਾ' ਵਿਚ ਚਲਦਾ ਹੈ।

ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ (ਪੰਨਾ-885)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਜੀ ਫਤਹਿ॥

